ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫ਼ੱਗਣ, ਸੰਮਤ ਨਾਨਕਸ਼ਾਹੀ ੫੫੦ ਫਰਵਰੀ 2019

ਜਿਲਦ ੬੨ ਅੰਕ ੧੧






## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*
*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥*
*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥*
*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥* *(ਪੰਨਾ ੧੩੬)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਮਾਂਝ ਦੇ ਬਾਰਹ ਮਾਹਾ ਵਿਚ ਇਸ ਪਦੇ ਰਾਹੀਂ ਫੱਗਣ ਮਹੀਨੇ ਦੀ ਰੁੱਤ ਅਤੇ ਮਾਹੌਲ ਦੇ ਪ੍ਰਥਾਏ ਜੀਵ-ਇਸਤਰੀ ਨੂੰ ਪਰਮਾਤਮਾ ਦੇ ਨਾਮ-ਰੰਗ 'ਚ ਰੰਗੇ ਜਾਣ ਦਾ ਅਧਿਆਤਮਿਕ ਮਾਰਗ ਦਰਸਾਉਂਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਫੱਗਣ ਮਹੀਨੇ ਵਿਚ ਜਿਹੜੀ ਜੀਵ-ਇਸਤਰੀ ਦੇ ਸਾਹਮਣੇ ਪਰਮਾਤਮਾ ਰੂਪੀ ਪ੍ਰੀਤਮ ਪਿਆਰਾ ਪ੍ਰਤੱਖ ਹੋ ਜਾਂਦਾ ਹੈ, ਉਸ ਨੂੰ ਅਨੰਦ ਹੀ ਅਨੰਦ ਅਨੁਭਵ ਹੁੰਦਾ ਹੈ। ਸੰਤ ਭਾਵ ਪਰਮਾਤਮਾ ਨਾਲ ਇੱਕਮਿੱਕ ਹੋ ਚੁੱਕੇ ਗੁਰਮੁਖ-ਜਨ ਅਰਥਾਤ ਸਤਿਗੁਰੂ ਪਰਮਾਤਮਾ ਦਾ ਮਿਲਾਪ ਕਰਾਉਣ 'ਚ ਮਿਹਰ ਦ੍ਰਿਸ਼ਟੀ ਕਰ ਕੇ ਸਹਾਇਕ ਸਿੱਧ ਹੁੰਦੇ ਹਨ। ਪ੍ਰੀਤਮ ਪਿਆਰਾ ਮਿਲ ਜਾਣ ਕਰਕੇ ਜੀਵ-ਇਸਤਰੀ ਦਾ ਦਿਲ ਸੁੰਦਰ ਸੇਜਾ ਬਣ ਜਾਂਦਾ ਹੈ। ਉਸ ਦੇ ਹਿਰਦੇ 'ਚ ਸਾਰੇ ਸੁੱਖ ਹਾਸਲ ਹੁੰਦੇ ਹਨ। ਹੁਣ ਦੁੱਖਾਂ ਦੀ ਕੋਈ ਥਾਂ ਹੀ ਨਹੀਂ ਰਹਿ ਜਾਂਦੀ। ਖੁਸ਼ਕਿਸਮਤ ਜੀਵ-ਇਸਤਰੀ ਦੀ ਖਾਹਿਸ਼

ਪੂਰੀ ਹੋ ਜਾਂਦੀ ਹੈ; ਉਸ ਨੂੰ ਪਰਮਾਤਮਾ ਰੂਪੀ ਰਾਜਾ ਪਤੀ ਜੁ ਮਿਲ ਗਿਆ। ਉਹ ਸਤਿਸੰਗੀ ਸਹੇਲੀਆਂ ਨਾਲ ਖੁਸ਼ੀ ਦੇ ਗੀਤ ਗਾਉਂਦੀ ਹੈ। ਉਹ ਪਰਮਾਤਮਾ ਦੀ ਸੱਚੀ ਉਸਤਤੀ ਦਾ ਅਲਾਪ ਕਰਦੀ ਹੈ। ਉਸ ਨੂੰ ਪਰਮਾਤਮਾ ਵਰਗਾ ਹੋਰ ਕੋਈ ਦਿੱਸਦਾ ਹੀ ਨਹੀਂ। ਕੋਈ ਦੂਸਰਾ ਪਰਮਾਤਮਾ ਤੁਲ ਨਜ਼ਰ ਨਹੀਂ ਆਉਂਦਾ। ਵੱਡੇ ਭਾਗਾਂਵਾਲੀ ਜੀਵ-ਇਸਤਰੀ ਦਾ ਇਹ ਲੋਕ ਅਤੇ ਪਰਲੋਕ ਉਸ ਪਿਆਰੇ ਨੇ ਪ੍ਰਭੂ ਸੁਆਰ ਦਿੱਤਾ ਹੈ। ਉਸ ਨੂੰ ਸਦੀਵੀ ਥਾਂ-ਟਿਕਾਣਾ ਪ੍ਰਦਾਨ ਕਰ ਦਿੱਤਾ ਹੈ। ਉਸ ਨੇ ਐਸੀ ਜੀਵ-ਇਸਤਰੀ ਦਾ ਸੰਸਾਰ ਤੋਂ ਪਾਰ-ਉਤਾਰਾ ਕਰ ਦਿੱਤਾ ਭਾਵ ਉਸ ਦੇ ਸਭ ਸੰਸਾਰਕ ਸੰਸੇ ਅਤੇ ਦੁੱਖੜੇ ਖ਼ਤਮ ਹੋ ਗਏ। ਉਹ ਵਾਰ-ਵਾਰ ਜਨਮ ਨਹੀਂ ਲੈਂਦੀ।

ਗੁਰੂ ਜੀ ਕਥਨ ਕਰਦੇ ਹਨ ਕਿ ਭਾਵੇਂ ਮਨੁੱਖ ਦੀ ਇਕ ਹੀ ਜੀਭ ਹੈ ਅਤੇ ਉਸ ਪਰਮਾਤਮਾ ਦੇ ਗੁਣ ਅਨੇਕਾਂ ਹਨ ਪਰੰਤੂ ਇਸ ਨਾਲ ਪਰਮਾਤਮਾ ਦੇ ਗੁਣਾਂ ਦਾ ਹੀ ਗਾਇਨ ਕਰਨਾ ਹੈ। ਹੇ ਨਾਨਕ! ਮਨੁੱਖ ਨੂੰ ਅਧਿਆਤਮਕ ਓਟ ਤੱਕਦਿਆਂ ਪਰਮਾਤਮਾ ਦੀ ਚਰਨ-ਸ਼ਰਨ 'ਚ ਆ ਕੇ ਪਾਰ ਉਤਾਰਾ ਮਿਲਦਾ ਹੈ। ਫੱਗਣ ਦੀ ਠੰਡ ਮੁੱਕ ਜਾਣ ਵਾਲੇ ਮਹੀਨੇ ਵਿਚ ਵੱਡੇ ਭਾਗਾਂ ਵਾਲੀ ਜੀਵ-ਇਸਤਰੀ (ਬਾਹਰੀ ਸੰਸਾਰਕ ਰੰਗਾਂ ਨਾਲ ਹੋਲੀ ਖੇਡਣ ਦੀ ਥਾਂ) ਸਦਾ ਪ੍ਰਭੂ ਦੀ ਸਿਫਤ-ਸਾਲਾਹ ਦਾ ਰਸਤਾ ਗੁਰੂ-ਗਿਆਨ ਦੀ ਸੇਧ ਵਿਚ ਅਪਣਾਉਂਦੀ ਹੈ, ਜਿਸ ਪ੍ਰਭੂ ਨੂੰ ਰੰਚਕ-ਮਾਤਰ ਵੀ ਕੋਈ ਲਾਲਚ ਨਹੀਂ। ਅਰਥਾਤ ਸੰਸਾਰ ਸਾਗਰ ਤੋਂ ਪਾਰ-ਉਤਾਰਾ ਸੱਚਾ ਗੁਰੂ ਹੀ ਕਰਵਾ ਸਕਦਾ ਹੈ ਤੇ ਪਰਮਾਤਮਾ ਨਾਲ ਮਿਲਾ ਸਕਦਾ ਹੈ।

ਬਾਰਹ ਮਾਹਾ ਦੇ ਅੰਤਮ ਪਦੇ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਵੀ ਕਿਸੇ ਇਨਸਾਨ ਨੇ ਪਰਮਾਤਮਾ ਦੇ ਸੱਚੇ ਨਾਮ ਨੂੰ ਯਾਦ ਕੀਤਾ ਉਸੇ ਦੇ ਹੀ ਕੰਮ ਪੂਰੇ ਹੋਏ। ਜਿਸ ਕਿਸੇ ਨੇ ਪੂਰਨ ਗੁਰੂ ਨੂੰ ਚਿਤਵਿਆ ਹੈ, ਉਹ ਪ੍ਰਭੂ-ਦਰਬਾਰ 'ਚ ਸਹੀ-ਸੱਚਾ ਸਿੱਧ ਹੁੰਦਾ ਹੈ। ਪਰਮਾਤਮਾ ਦੇ ਚਰਨ-ਕਮਲਾਂ ਰੂਪੀ ਸਾਰੇ ਸੁਖਾਂ ਦਾ ਖ਼ਜ਼ਾਨਾ ਉਸ ਦੇ ਪਾਸ ਹੁੰਦਾ ਹੈ ਜਿਸ ਕਰਕੇ ਉਹ ਡਰ ਦਾ ਸਮੁੰਦਰ ਤਰ ਜਾਂਦਾ ਹੈ, ਜੋ ਤਰਨਾ ਬੜਾ ਕਠਿਨ ਹੈ। ਅਜਿਹੇ ਮਨੁੱਖਾਂ ਨੇ ਪਿਆਰ-ਭਗਤੀ ਪਾ ਲਈ ਹੁੰਦੀ ਹੈ। ਉਹ ਸੰਸਾਰਕ ਵਿਕਾਰਾਂ ਦੀ ਜ਼ਹਿਰ ਖਾਣਾ ਨਹੀਂ ਸਵੀਕਾਰਦੇ।

ਗੁਰੂ ਜੀ ਕਥਨ ਕਰਦੇ ਹਨ ਕਿ ਵਡਭਾਗੀ ਮਨੁੱਖਾਂ ਤੋਂ ਝੂਠ ਦੂਰ ਦੌੜ ਜਾਂਦਾ ਹੈ। ਉਹ ਮੁਕੰਮਲ ਤੌਰ 'ਤੇ ਸੱਚ 'ਚ ਭਰਪੂਰ ਹੁੰਦੇ ਹਨ। ਉਹ ਕੇਵਲ ਇਕ ਪਰਮਾਤਮਾ ਨੂੰ ਹੀ ਮਨ-ਚਿੱਤ 'ਚ ਰੱਖ ਕੇ ਸਿਮਰਦੇ ਹਨ। ਜਿਸ ਮਨੁੱਖ ਉੱਪਰ ਉਸ ਸੱਚੇ ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਹੋ ਜਾਂਦੀ ਹੈ, ਉਸ ਲਈ ਉਸ ਦੇ ਜੀਵਨ-ਕਾਲ ਦੇ ਸਾਰੇ ਮਹੀਨੇ, ਸਾਰੇ ਦਿਨ, ਮਹੂਰਤ ਸ਼ੁਭ ਜਾਂ ਚੰਗੇ ਹਨ। ਹੇ ਨਾਨਕ ! ਮੈਂ ਵੀ ਉਸ ਪਰਮਾਤਮਾ ਦਾ ਦਰਸ਼ਨ ਰੂਪੀ ਦਾਨ ਮੰਗਦਾ ਹਾਂ। ਹੇ ਪਰਮਾਤਮਾ! ਆਪ ਜੀ ਮੇਰੇ ਉੱਪਰ ਵੀ ਕਿਰਪਾ ਕਰੋ, ਮੈਨੂੰ ਆਪਣੇ ਦਰਸ਼ਨ ਬਖ਼ਸ਼ ਕੇ ਨਿਵਾਜੋ! ■

ਸੰਪਾਦਕੀ . . .

# ਪਾਓ ਬੀ ਤੇ ਸਾਂਭ ਕੇ ਫ਼ਸਲ ਵੱਢੋ . . .

*ਸਿਰਲੇਖ ਦੀ ਉਕਤ ਪੰਕਤੀ ਗੁਰਦੁਆਰਾ ਗੰਗਸਰ ਜੈਤੋ ਦੇ ਮੋਰਚੇ ਸਮੇਂ ਸੰਨ ੧੯੨੪ ਵਿਚ ਸ਼ਹੀਦੀ ਜਥੇ ਵੱਲੋਂ ਕੌਮ ਦੇ ਨਾਮ ਪੜ੍ਹੇ ਗਏ ਸੰਦੇਸ਼ ਵਿੱਚੋਂ ਹੈ। ਉਨ੍ਹਾਂ ਧਰਮੀ ਮਰਜੀਵੜਿਆਂ ਨੇ ਸਾਡੇ ਲਈ ਜੋ ਸੰਦੇਸ਼ ਦਿੱਤਾ ਸੀ ਉਸ ਦੀਆਂ ਕੁਝ ਸਤਰਾਂ ਹਨ:*

*"ਸੁਣੋ ਖਾਲਸਾ ਜੀ! ਸਾਡੇ ਕੂਚ ਡੇਰੇ, ਅਸੀਂ ਆਖਰੀ ਫਤੇ ਬੁਲਾ ਚੱਲੇ।*
*ਪਾਓ ਬੀ ਤੇ ਸਾਂਭ ਕੇ ਫ਼ਸਲ ਵੱਢੋ, ਅਸੀਂ ਡੋਲ੍ਹ ਕੇ ਰਤ ਪਿਆ ਚੱਲੇ।*
*ਚੌਂਕੀਦਾਰ ਦੇ ਵਾਂਗ ਅਵਾਜ਼ ਦੇ ਕੇ, ਧੌਂਸੇ ਕੂਚ ਦੇ ਅਸੀਂ ਵਜਾ ਚੱਲੇ।*
*ਤੁਸਾਂ ਆਪਣੀ ਅਕਲ ਦਾ ਕੰਮ ਕਰਨਾ, ਅਸੀਂ ਆਪਣੀ ਤੋੜ ਨਿਭਾ ਚੱਲੇ।*

*ਪੂਰੀ ਕਵਿਤਾ ਬਹੁਤ ਲੰਮੀ ਹੈ। ਅਸਲ ਵਿਚ ਇਹ ਮਹਿਜ਼ ਇਕ ਕਵਿਤਾ ਹੀ ਨਹੀਂ, ਬਲਕਿ ਇਹ ਸਾਡੇ ਪੁਰਖਿਆਂ ਦਾ ਸਾਡੇ ਲਈ ਸੰਦੇਸ਼ ਰੂਪੀ ਵਿਚ ਹਲੂਣਾ ਹੈ। 'ਪਾਓ ਬੀ' ਵਾਲੀ ਜਿਹੜੀ ਗੱਲ ਹੈ; ਉਹ ਸ਼ਾਇਦ ਕੌਮੀ ਜਜ਼ਬੇ ਵੱਲ ਇਸ਼ਾਰਾ ਹੈ। ਕੌਮੀ ਜਜ਼ਬੇ ਸਦਕਾ ਹੀ ਕੌਮਾਂ ਚੜ੍ਹਦੀ ਕਲਾ ਵਿਚ ਰਹਿ ਕੇ ਹਰ ਮੁਸੀਬਤ ਦਾ ਸਾਹਮਣਾ ਕਰਨ ਦੇ ਸਮਰੱਥ ਬਣਦੀਆਂ ਹਨ ਅਤੇ ਜੇਕਰ ਕੌਮ ਦੇ ਵਾਰਸਾਂ ਅੰਦਰ ਕੌਮੀ ਜਜ਼ਬਾ ਖ਼ਤਮ ਹੋ ਜਾਵੇ ਜਾਂ ਸਾਜ਼ਿਸ਼ ਤਹਿਤ ਖ਼ਤਮ ਕਰ ਦਿੱਤਾ ਜਾਵੇ ਤਾਂ ਕੌਮਾਂ ਢਹਿੰਦੀ ਕਲਾ ਵੱਲ ਚਲੀਆਂ ਜਾਂਦੀਆਂ ਹਨ। ਇਹ ਜਜ਼ਬਾ ਮੰਗ ਕਰਦਾ ਹੈ ਕਿ ਜੇਕਰ ਕੌਮ ਦੀ ਸਦੀਵੀ ਹੋਂਦ ਬਰਕਰਾਰ ਰੱਖਣ ਲਈ ਨਿੱਜੀ ਹੋਂਦ ਕੁਰਬਾਨ ਵੀ ਕਰਨੀ ਪਵੇ ਤਾਂ ਵੀ ਸੰਕੋਚ ਨਹੀਂ ਕਰਨਾ। ਅਸੀਂ ਅਰਦਾਸ ਵਿਚ ਰੋਜ਼ਾਨਾ ਪੜ੍ਹਦੇ ਹਾਂ: "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚੀਰਾਏ ਗਏ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ . . ." ਇਹ ਸਾਰੇ ਉਹੀ ਸਨ ਜਿਨ੍ਹਾਂ ਨੇ ਧਰਮ-ਕੌਮ ਨੂੰ ਸਦੀਵ ਚੜ੍ਹਦੀ ਕਲਾ ਵਿਚ ਰੱਖਣ ਵਾਲੇ ਜਜ਼ਬੇ ਕਾਰਨ ਸ਼ਹਾਦਤਾਂ ਰਾਹੀਂ ਆਪਣੀ ਨਿੱਜੀ ਹੋਂਦ ਕੁਰਬਾਨ ਕਰ ਦਿੱਤੀ। ਧਰਮ-ਕੌਮ ਦੀ ਸੇਵਾ ਲਈ ਹਿਰਦੇ ਵਿਚ ਜਜ਼ਬੇ ਦਾ ਬੀਜ ਅੰਕੁਰਿਤ ਕਰਨ ਲਈ ਅੰਮ੍ਰਿਤ-ਵੇਲਾ ਸਾਂਭਣਾ, ਨਿੱਤਨੇਮ, ਸੇਵਾ-ਸਿਮਰਨ ਵਾਲੀ ਰਹਿਣੀ ਦੀ ਜ਼ਰੂਰਤ ਹੁੰਦੀ ਹੈ। ਅਰਦਾਸ ਵਿਚ ਜਿਨ੍ਹਾਂ ਧਰਮੀਆਂ ਦਾ ਜ਼ਿਕਰ ਆਇਆ ਹੈ ਅਤੇ ਸਾਕਿਆਂ, ਮੋਰਚਿਆਂ, ਘੱਲੂਘਾਰਿਆਂ ਦੀ ਦਾਸਤਾਨ ਨੂੰ ਜਿਨ੍ਹਾਂ ਨੇ ਸਿਰਜਿਆ ਹੈ ਇਹ ਉਹੀ ਸਭ ਬੰਦਗੀ ਵਾਲੀਆਂ ਰੂਹਾਂ ਸਨ ਜੋ 'ਪੰਥ ਵੱਸੇ ਮੈਂ ਉੱਜੜਾਂ' ਅਤੇ 'ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿੱਦਕ ਨਾ ਜਾਵੇ' ਵਾਲੇ ਪੰਥਕ ਜਜ਼ਬੇ ਦੀਆਂ ਧਾਰਨੀ ਸਨ।*

*ਇਸੇ ਜਜ਼ਬੇ ਸਦਕਾ ਸਾਡੇ ਪੁਰਖਿਆਂ ਨੇ ਗੁਰਮਤਿ ਸਿਧਾਂਤਾਂ ਉੱਪਰ ਪਹਿਰਾ ਦਿੰਦਿਆਂ ਗੁਰਬਾਣੀ ਦੇ ਸਤਿਕਾਰ ਅਤੇ ਗੁਰਧਾਮਾਂ ਦੀ ਪਵਿੱਤਰਤਾ ਖਾਤਰ ਜ਼ਾਲਮ ਹਕੂਮਤਾਂ ਵਿਰੁੱਧ ਸੰਘਰਸ਼ ਕਰਦਿਆਂ ਸਾਕਿਆਂ, ਮੋਰਚਿਆਂ, ਘੱਲੂਘਾਰਿਆਂ ਦੀ ਲੰਮੀ ਦਾਸਤਾਨ ਨੂੰ ਸਿਰਜਿਆ ਹੈ। ਫਰਵਰੀ ਮਹੀਨੇ ਜ਼ਬਰ-ਜ਼ੁਲਮ ਦਾ ਨਾਸ਼ ਕਰ ਕੇ ਧਰਮੀ*

*ਰਾਜ ਦੀ ਸਥਾਪਤੀ ਲਈ ਜੂਝਦਿਆਂ ਘਰੋਂ ਬੇ-ਘਰ ਹੋਏ ਖਾਲਸਾ ਪੰਥ ਦੇ ਬਾਸ਼ਿੰਦਿਆਂ ਉੱਪਰ ਵਾਪਰਿਆ— 'ਵੱਡਾ ਘੱਲੂਘਾਰਾ', ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਪ੍ਰਕਾਸ਼ ਅਸਥਾਨ ਸ੍ਰੀ ਨਨਕਾਣਾ ਸਾਹਿਬ ਦੀ ਪਵਿੱਤਰਤਾ ਬਹਾਲੀ ਲਈ ਵਾਪਰਿਆ— 'ਸਾਕਾ ਨਨਕਾਣਾ ਸਾਹਿਬ' ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਅਤੇ ਸ੍ਰੀ ਅਖੰਡ ਪਾਠ ਸਾਹਿਬ ਦੀ ਮਰਯਾਦਾ ਬਹਾਲੀ ਲਈ ਲਗਾਇਆ ਗਿਆ— 'ਗੁਰਦੁਆਰਾ ਗੰਗਸਰ ਜੈਤੋ ਦਾ ਮੋਰਚਾ' ਸਾਡੇ ਪੁਰਖਿਆਂ ਦੇ ਪੰਥਕ ਜਜ਼ਬੇ ਦੀ ਲਾਸਾਨੀ ਮਿਸਾਲ ਹਨ। ਇਹ ਸਾਕੇ, ਮੋਰਚੇ ਅਣਖੀ ਅਤੇ ਜੁਝਾਰੂ ਕੌਮ ਦੀ ਸ਼ਾਹਦੀ ਭਰਦੇ ਹਨ ਕਿ ਜਿਸ ਕਿਸੇ ਨੇ ਵੀ ਈਰਖਾ ਵੱਸ ਹੋ ਕੇ ਖਾਲਸਾ-ਪੰਥ ਨਾਲ ਮੱਥਾ ਲਾਇਆ ਉਸ ਨੂੰ ਅਖੀਰ ਵਿਚ ਝੁਕਣਾ ਹੀ ਪਿਆ ਹੈ। ਇਹੋ ਪੰਥਕ ਜਜ਼ਬਾ ਹੀ ਅੱਜ ਪੰਥ-ਵਿਰੋਧੀ ਤਾਕਤਾਂ ਲਈ ਵੰਗਾਰ ਬਣ ਸਕਦਾ ਹੈ ਜੋ ਖਾਲਸਾ-ਪੰਥ ਦੀ ਚੜ੍ਹਦੀ ਕਲਾ ਤੋਂ ਬੁਖਲਾਅ ਕੇ ਕਈ ਤਰ੍ਹਾਂ ਦੇ ਸਿੱਖ-ਪੰਥ ਵਿਰੋਧੀ ਮਨਸੂਬੇ ਘੜ੍ਹ ਰਹੀਆਂ ਹਨ। ਪਰ ਜੇਕਰ ਅਸੀਂ ਨਿੱਜੀ ਮੁਫਾਦਾਂ ਵਿਚ ਉਲਝ ਕੇ ਰਹਿ ਜਾਵਾਂਗੇ ਤਾਂ ਪੰਥ-ਵਿਰੋਧੀ ਤਾਕਤਾਂ ਇਸ ਦਾ ਲਾਹਾ ਲੈਣਗੀਆਂ ਤੇ ਲੈ ਵੀ ਰਹੀਆਂ ਹਨ।*

*ਖਾਲਸਾ-ਪੰਥ ਦੀ ਸਦੀਵ ਚੜ੍ਹਦੀ ਕਲਾ ਰਹੇ, ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਹੋਵੇ ਪੰਥਕ ਧ੍ਵਜ ਹਮੇਸ਼ਾਂ ਆਨ-ਬਾਨ-ਸ਼ਾਨ ਨਾਲ ਝੂਲਦਾ ਰਹੇ, ਪੰਥਕ-ਮਰਯਾਦਾ ਬਰਕਰਾਰ ਰਹੇ, ਸਿੱਖੀ ਸਰੂਪ ਬਰਕਰਾਰ ਰਹੇ, ਇਹ ਇਸ ਜਜ਼ਬੇ ਰੂਪੀ ਬੀਜ ਤੋਂ ਤਿਆਰ ਹੋਈ ਫ਼ਸਲ ਹੈ। ਇਸੇ ਫ਼ਸਲ ਨੂੰ ਹਰਿਆ-ਭਰਿਆ ਰੱਖਣ ਲਈ ਸਾਡੇ ਪੁਰਖਿਆਂ ਨੇ ਆਪਣੀ ਰੱਤ ਨਾਲ ਸਿੰਜਿਆ ਸੀ। ਇਸ ਪੰਥਕ ਜਜ਼ਬੇ ਵਿੱਚੋਂ ਨਿਚੁੜੀ ਰੱਤ ਦੇ ਨਾਲ ਸਿੱਖ ਇਤਿਹਾਸ ਦਾ ਪੱਤਰਾ-ਪੱਤਰਾ ਭਰਿਆ ਪਿਆ ਹੈ।*

*ਅੱਜ ਜੇਕਰ ਸਿੱਖ ਸਮਾਜ ਅੰਦਰ ਉਪਰੋਕਤ ਫ਼ਸਲ ਮੁਰਝਾਉਂਦੀ ਨਜ਼ਰ ਆਉਂਦੀ ਹੈ ਤਾਂ ਸਾਨੂੰ ਆਪਣੇ ਅੰਦਰਲੇ ਪੰਥਕ ਜਜ਼ਬੇ ਵੱਲ ਝਾਤੀ ਮਾਰਨੀ ਪਵੇਗੀ। ਜੇਕਰ ਅੱਜ ਸਾਡੀ ਨੌਜਵਾਨ ਪੀੜ੍ਹੀ ਬਾਣੀ ਅਤੇ ਬਾਣੇ ਨਾਲੋਂ ਟੁੱਟ ਕੇ ਸਿੱਖੀ ਸਰੂਪ ਤੋਂ ਮੁਨਕਰ ਹੋ ਰਹੀ ਹੈ ਤਾਂ ਇਸ ਦਾ ਕਾਰਨ ਕਿਤੇ ਨਾ ਕਿਤੇ ਸਾਡੇ ਅੰਦਰ, ਸਾਡੇ ਪਰਵਾਰਾਂ ਤੇ ਆਗੂਆਂ ਅੰਦਰ ਨਿੱਜ-ਪ੍ਰਸਤੀ ਨੇ ਪੰਥ-ਪ੍ਰਸਤੀ ਨੂੰ ਜ਼ਰੂਰ ਪਛਾੜਿਆ ਹੈ। ਸਾਨੂੰ ਇਹ ਸਵੀਕਾਰ ਕਰਨਾ ਹੀ ਪਵੇਗਾ ਕਿ ਅਸੀਂ ਹਰ ਮੁਹਾਜ 'ਤੇ ਪੰਥਕ ਹਿੱਤਾਂ ਨਾਲੋਂ ਨਿੱਜੀ ਹਿੱਤਾਂ ਨੂੰ ਤਰਜੀਹ ਦਿੰਦੇ ਹਾਂ ਜੋ ਕਿ ਇਕ ਸਚਾਈ ਹੈ।*

*ਸਾਨੂੰ ਸਾਡੇ ਪੁਰਖੇ ਇਹ ਵੀ ਕਹਿ ਗਏ ਸਨ ਕਿ, "ਤੁਸਾਂ ਆਪਣੀ ਅਕਲ ਦਾ ਕੰਮ ਕਰਨਾ, ਅਸੀਂ ਆਪਣੀ ਤੋੜ ਨਿਭਾ ਚੱਲੇ।" ਕੌਮੀ ਉੱਨਤੀ ਲਈ ਪੰਥਕ ਏਕਤਾ ਤੇ ਪਿਆਰ ਹੀ ਸਾਡੀ ਮੱਤ ਹੋਣੀ ਚਾਹੀਦੀ ਹੈ। ਭਾਈ ਗੁਰਦਾਸ ਜੀ ਦੇ ਬਚਨ ਗੁਰਸਿੱਖ ਮਾਂ ਪਿਉ ਵੀਰ ਕੁਟੰਬ ਸਬਾਇਆ ਅਨੁਸਾਰ ਖਾਲਸਾ ਪੰਥ ਦਾ ਹਰੇਕ ਮੈਂਬਰ ਇਕ-ਦੂਸਰੇ ਨੂੰ ਸੱਕੇ ਮਾਂ-ਪਿਉ ਜਾਏ ਭਰਾਵਾਂ ਵਾਂਗ ਇੱਕੋ ਪਰਵਾਰ ਦਾ ਮੈਂਬਰ ਸਮਝੇ। ਖਾਲਸਾ-ਪੰਥ ਦੀ ਚੜ੍ਹਦੀ ਕਲਾ ਪ੍ਰਥਾਇ 'ਪ੍ਰੇਮ ਸੁਮਾਰਗ ਗ੍ਰੰਥ' ਵਿਚ ਬਹੁਤ ਖ਼ੂਬਸੂਰਤ ਵਿਚਾਰ ਹੈ, "ਜੇ ਕੋਈ ਸਿੱਖ ਖ਼ਾਲਸੇ ਦੇ ਹੋਣਗੇ ਸੋ ਆਪਸ ਮੇ ਪਿਆਰ ਕਰਨ ਅਰੁ ਨੇਕ ਬਦ (ਨੇਕੀ-ਬਦੀ) ਨੌਂ ਇਕੱਠੇ ਹੋਇ ਜਾਣ ਅਰੁ ਜੇ ਇਕਸ ਸਿੱਖ ਉੱਪਰ (ਮੁਸੀਬਤ) ਆਇ ਬਣੇ ਤਾਂ ਸਭ ਇਕੱਠੇ ਜੀਉ (ਜਾਨ) ਦੇਣੇ ਨੂੰ ਤਿਆਰ ਹੋਣ, ਤਬ ਉਨ੍ਹਾਂ ਸਿੱਖਾਂ ਨੂੰ ਸਿੱਖੀ ਦਾ ਫਲ ਹੋਵੇ।"*

*ਸਾਡੇ ਪੁਰਖਿਆਂ ਨੇ ਜੇਕਰ ਇਨ੍ਹਾਂ ਸ਼ੁਭ ਵਿਚਾਰਾਂ ਨੂੰ ਆਪਣੇ ਜੀਵਨ ਅੰਦਰ ਅਪਣਾਇਆ ਹੋਇਆ ਸੀ ਤਾਂ ਹੀ ਉਹ ਅਤਿ ਦੇ ਬਿਖੜੇ ਸਮਿਆਂ ਵਿਚ ਵੀ ਪੰਥ ਨੂੰ ਚੜ੍ਹਦੀ ਕਲਾ ਵਿਚ ਰੱਖਦੇ ਰਹੇ ਸਨ। ਜੇਕਰ ਉਹ ਸਾਰੇ ਪੰਥ ਨੂੰ ਆਪਣਾ ਪਰਵਾਰ ਸਮਝਦੇ ਸਨ ਤਾਂ ਹੀ ਘੱਲੂਘਾਰਿਆਂ ਸਮੇਂ ਆਪਣੇ ਸਰੀਰਾਂ ਉੱਪਰ ਫੱਟ ਖਾ ਕੇ ਸਾਰੇ ਕੁਟੰਬ ਦੀ ਰਾਖੀ ਕਰਦੇ ਰਹੇ ਸਨ। ਇਸ ਲਈ ਜੇਕਰ ਅਸੀਂ ਪੰਥਕ ਏਕਤਾ-ਇਤਫ਼ਾਕ ਰਾਹੀਂ ਪੰਥਕ ਜਜ਼ਬੇ ਦੇ ਧਾਰਨੀ ਬਣਾਂਗੇ ਤਾਂ ਪੰਥ-ਕੌਮ ਦੀ ਚੜ੍ਹਦੀ ਕਲਾ ਲਈ ਕੁਝ ਕਰ ਸਕਾਂਗੇ ਨਹੀਂ ਤਾਂ ਹੰਨੇ-ਹੰਨੇ ਮੀਰੀ ਕੌਮੀ ਜਜ਼ਬੇ ਅਤੇ ਨਿਸ਼ਚੇ ਨੂੰ ਕਮਜ਼ੋਰ ਕਰ ਦੇਵੇਗੀ। ਇਸ ਲਈ ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਪੰਥਕ ਏਕਤਾ-ਇਤਫ਼ਾਕ ਦੇ ਧਾਰਨੀ ਹੋ ਕੇ ਗੁਰੂ ਸਾਹਿਬਾਨ ਦੇ ਦਰਸਾਏ ਮਾਰਗ ਉੱਪਰ ਚੱਲਦਿਆਂ ਸਿੱਖ ਪੰਥ ਪ੍ਰਤੀ ਆਪਣੀਆਂ ਬਣਦੀਆਂ ਜ਼ਿੰਮੇਵਾਰੀਆਂ ਨਿਭਾਈ ਚੱਲੀਏ। ਇਹ ਹਕੀਕਤ ਹੈ ਕਿ ਜਿੰਨੀ ਦੇਰ ਪੰਥਕ ਏਕਤਾ ਅਤੇ ਪੰਥਕ ਜਜ਼ਬਾ ਕਾਇਮ ਰਹੇ ਓਨੀ ਦੇਰ ਫ਼ਸਲ ਦੂਣ-ਸਵਾਈ ਹੁੰਦੀ ਰਹਿੰਦੀ ਹੈ ਅਤੇ ਪੰਥਕ ਜਜ਼ਬੇ ਦੇ ਨਿਘਾਰ ਨਾਲ ਇਹ ਮੁਰਝਾਉਣ ਲੱਗਦੀ ਹੈ।*

*'ਵੱਡੇ ਘੱਲੂਘਾਰੇ' ਵਿਚ ਬਾਈ ਫੱਟ ਖਾਣ ਵਾਲੇ ਮਹਾਨ ਜਰਨੈਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਕਿਤੇ ਐਵੇਂ ਹੀ ਤਾਂ ਸਿੱਖ ਰਾਜ ਕਾਇਮ ਨਹੀਂ ਸੀ ਕਰ ਲਿਆ। ਉਨ੍ਹਾਂ ਦੀ ਅਗਵਾਈ ਵਿਚ ਪੰਥਕ ਆਗੂਆਂ/ਸਰਦਾਰਾਂ ਨੂੰ ਸਖ਼ਤ ਤਾੜਨਾ ਸੀ, "ਕੋਈ ਨਾ ਕਰੇ ਕਿਸੈ ਸਰੀਕਾ, ਕੋਈ ਨਾ ਸੁਣਾਵੈ ਦੁਖ ਨਿਜ ਜੀਅ ਕਾ।" (ਰਤਨ ਸਿੰਘ ਭੰਗੂ) ਇਨ੍ਹਾਂ ਦੋ ਪੰਕਤੀਆਂ ਅੰਦਰ ਵੀ ਪੰਥਕ ਉੱਨਤੀ ਦਾ ਬੜਾ ਉੱਚਾ ਆਦਰਸ਼ ਛੁਪਿਆ ਹੋਇਆ ਹੈ। ਜੇਕਰ ਉਸ ਸਮੇਂ ਸਿੰਘ ਨਿੱਜੀ ਹਿੱਤਾਂ, ਮੁਫਾਦਾਂ ਅਤੇ ਨਿੱਜੀ ਦੁਖੜਿਆਂ ਤੋਂ ਉੱਪਰ ਉੱਠੇ ਹੋਏ ਸਨ ਤਾਂ ਹੀ ਉਹ ਪੰਜਾਬ ਵਿਚ ਸਿੱਖ ਰਾਜ ਕਾਇਮ ਕਰਨ ਦੇ ਸਮਰੱਥ ਹੋਏ ਅਤੇ ਦਿੱਲੀ ਦੇ ਲਾਲ ਕਿਲ੍ਹੇ ਉੱਪਰ ਖਾਲਸਈ ਕੇਸਰੀ ਪਰਚਮ ਝੁੱਲਿਆ।*

*ਅੱਜ ਸਾਨੂੰ ਆਪਣੇ ਪੁਰਖਿਆਂ ਦੇ ਇਸ ਉੱਚ ਆਦਰਸ਼ ਤੋਂ ਸਿੱਖਿਆ ਲੈ ਕੇ ਪੰਥਕ ਉੱਨਤੀ ਲਈ ਅਗਰਸਰ ਹੋਣ ਦੀ ਲੋੜ ਹੈ। ਕੌਮ ਦੀ ਚੜ੍ਹਦੀ ਕਲਾ ਅਤੇ ਸਰ-ਬੁਲੰਦੀਆਂ ਲਈ ਆਗੂਆਂ ਦੇ ਵਿਚ ਕੌਮੀ ਜਜ਼ਬੇ ਦਾ ਹੋਣਾ ਬਹੁਤ ਜ਼ਰੂਰੀ ਹੈ, ਕਿਉਂਕਿ ਕੌਮ ਦੀ ਉੱਨਤੀ ਲਈ ਸਧਾਰਨ ਮਨੁੱਖ ਦੇ ਮੁਕਾਬਲੇ ਆਗੂਆਂ ਕੋਲ ਸਮਰੱਥਾ ਅਤੇ ਸਾਧਨ ਵਧੇਰੇ ਹੁੰਦੇ ਹਨ। ਅਸੀਂ ਇਨ੍ਹਾਂ ਸਾਕਿਆਂ, ਮੋਰਚਿਆਂ ਅਤੇ ਘੱਲੂਘਾਰਿਆਂ ਦੇ ਇਤਿਹਾਸ ਤੋਂ, ਪੰਥ-ਪ੍ਰਸਤੀ ਦਾ ਜਜ਼ਬਾ ਲੈਣਾ ਹੈ। ਅੱਜ ਜਿੱਥੇ ਅਸੀਂ ਆਪਣੇ ਬੱਚਿਆਂ ਨੂੰ ਉਚੇਰੀ ਵਿੱਦਿਆ ਦਵਾ ਕੇ ਉਨ੍ਹਾਂ ਨੂੰ ਵਧੀਆ ਰੁਜ਼ਗਾਰ ਪ੍ਰਾਪਤ ਕਰਨ ਦੇ ਯੋਗ ਬਣਾਉਣਾ ਹੈ, ਉੱਥੇ ਆਪਣੇ ਬੱਚਿਆਂ ਨੂੰ ਧਰਮ ਦੀ ਸਿੱਖਿਆ ਦੇ ਕੇ ਉਨ੍ਹਾਂ ਅੰਦਰ ਪੰਥਕ ਜਜ਼ਬਾ ਵੀ ਪੈਦਾ ਕਰਨਾ ਸਾਡਾ ਮੁੱਢਲਾ ਫ਼ਰਜ਼ ਹੋਣਾ ਚਾਹੀਦਾ ਹੈ। ਇਸ ਲਈ ਅਸੀਂ ਆਪ ਬਾਣੀ ਅਤੇ ਬਾਣੇ ਦੇ ਧਾਰਨੀ ਹੋਈਏ ਤੇ ਆਪਣੇ ਬੱਚਿਆਂ ਨੂੰ ਗੁਰਬਾਣੀ ਅਤੇ ਆਪਣੇ ਲਾਸਾਨੀ ਇਤਿਹਾਸ ਨਾਲ ਜੋੜੀਏ। ਗੁਰਬਾਣੀ ਦੇ ਲੜ ਲੱਗ ਕੇ ਅਤੇ ਆਪਣੇ ਇਤਿਹਾਸ ਤੋਂ ਪ੍ਰੇਰਨਾ ਲੈ ਕੇ ਅਸੀਂ ਪੰਥ-ਵਿਰੋਧੀ ਤਾਕਤਾਂ ਦਾ ਸਾਹਮਣਾ ਕਰਨ ਦੇ ਸਮਰੱਥ ਹੋਵਾਂਗੇ।*

-ਸਤਵਿੰਦਰ ਸਿੰਘ ਫੂਲਪੁਰ

ਮੋ: +੯੧੯੯੧੪੪-੧੯੪੯੪ ■

# ਗਿਆਨੀ ਗਿਆਨ ਸਿੰਘ ਰਚਿਤ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਜੀਵਨ ਅਤੇ ਸ਼ਖ਼ਸੀਅਤ

*-ਡਾ. ਪਰਮਵੀਰ ਸਿੰਘ**

ਗੁਰੂ ਸਾਹਿਬਾਨ ਦੇ ਜੀਵਨ ਦਾ ਉਦੇਸ਼ ਮਾਨਵਤਾ ਨੂੰ ਪ੍ਰਭੂ ਨਾਲ ਜੋੜ ਕੇ ਉਨ੍ਹਾਂ ਦੇ ਮਨ ਵਿਚ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਪੈਦਾ ਕਰਨਾ ਸੀ। ਇਸ ਮਾਰਗ 'ਤੇ ਚੱਲਦੇ ਹੋਏ ਕਈ ਵਾਰ ਉਨ੍ਹਾਂ ਨੂੰ ਅਤਿ ਸੰਕਟ ਦੇ ਦੌਰ ਵਿੱਚੋਂ ਵੀ ਲੰਘਣਾ ਪਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋਈ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜੰਗਾਂ-ਯੁੱਧਾਂ ਦਾ ਸਾਹਮਣਾ ਕਰਨਾ ਪਿਆ। ਭਾਵੇਂ ਕਿ ਗੁਰੂ ਸਾਹਿਬ ਕਿਸੇ ਨਾਲ ਵੈਰ ਨਹੀਂ ਸਨ ਰੱਖਦੇ, ਪਰ ਜਦੋਂ ਉਨ੍ਹਾਂ 'ਤੇ ਕੋਈ ਫ਼ੌਜ ਲੈ ਕੇ ਚੜ੍ਹ ਹੀ ਆਇਆ ਤਾਂ ਉਨ੍ਹਾਂ ਨੇ ਉਸ ਦਾ ਪੂਰਨ ਦ੍ਰਿੜ੍ਹਤਾ ਅਤੇ ਬੀਰਤਾ ਨਾਲ ਟਾਕਰਾ ਕਰਦੇ ਹੋਏ ਹਰ ਮੈਦਾਨ-ਏ-ਯੁੱਧ ਵਿਚ ਫਤਿਹ ਪ੍ਰਾਪਤ ਕੀਤੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਪੁੱਤਰ ਸਨ - ਗੁਰਦਿੱਤਾ ਜੀ, ਅਣੀ ਰਾਇ ਜੀ, ਸੂਰਜ ਮੱਲ ਜੀ, ਅਟੱਲ ਰਾਇ ਜੀ, ਅਤੇ ਤੇਗ਼ ਬਹਾਦਰ ਜੀ। ਪੰਜ ਪੁੱਤਰਾਂ ਤੋਂ ਇਲਾਵਾ ਗੁਰੂ ਜੀ ਦੀ ਇੱਕ ਸਪੁੱਤਰੀ ਬੀਬੀ ਵੀਰੋ ਜੀ ਸਨ। ਸ੍ਰੀ ਹਰਿਰਾਇ ਸਾਹਿਬ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਪੁੱਤਰਾਂ ਵਿੱਚੋਂ ਸਭ ਤੋਂ ਵੱਡੇ ਬਾਬਾ ਗੁਰਦਿੱਤਾ ਜੀ ਦੇ ਪੁੱਤਰ ਸਨ ਅਤੇ ਗੁਰੂ-ਘਰ ਦੀ ਮਰਯਾਦਾ ਅਤੇ ਸਿਧਾਂਤ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਨ੍ਹਾਂ ਦੀ ਗੁਰਿਆਈ ਸੰਭਾਲਣ ਦੀ ਯੋਗਤਾ ਨੂੰ ਜਾਣਦੇ ਹੋਏ ਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਵਿਰਾਸਤ ਨੂੰ ਅੱਗੇ ਤੋਰਨ ਦੀ ਜ਼ਿੰਮੇਵਾਰੀ ਉਨ੍ਹਾਂ ਨੂੰ ਸੌਂਪ ਦਿੱਤੀ ਸੀ। ਸ੍ਰੀ ਗੁਰੂ ਹਰਿਰਾਇ ਜੀ ਬਹੁਤ ਹੀ ਕੋਮਲ ਸੁਭਾਅ ਦੇ ਮਾਲਕ ਸਨ ਅਤੇ ਕੁਦਰਤ ਦੀ ਹਰ ਇਕ ਸ਼ੈਅ ਨੂੰ ਬਹੁਤ ਹੀ ਪ੍ਰੇਮ ਭਾਵ ਨਾਲ ਦੇਖਦੇ ਸਨ। ਏਸੇ ਸੁਭਾਅ ਕਾਰਨ ਜਦੋਂ ਉਹ "ਸ਼ਿਕਾਰ ਕਰਨ ਜਾਂਦੇ ਤਾਂ ਜਾਨਵਰਾਂ ਨੂੰ ਮਾਰਨ ਦੀ ਬਜਾਇ ਬਹੁਤ ਸਾਰੇ ਜਾਨਵਰ ਫੜ ਲਿਆਉਂਦੇ। ਗੁਰਿਆਈ ਦੀ ਸੇਵਾ ਸੰਭਾਲਦੇ ਹੀ ਉਨ੍ਹਾਂ ਨੇ ਸੰਗਤ ਵਿਚ ਪ੍ਰਭੂ-ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਦੇ ਵਿਕਾਸ 'ਤੇ ਜ਼ੋਰ ਦਿੱਤਾ ਅਤੇ ਗੁਰੂ-ਘਰ ਵਿਚ ੨੨੦੦ ਘੋੜ-ਸਵਾਰ ਰੱਖ ਕੇ ਬਾਕੀ ਸਭ ਨੂੰ ਸੰਗਤ ਦੀ ਸੇਵਾ ਕਰਨ ਵੱਲ ਰੁਚਿਤ ਕਰ ਦਿੱਤਾ। ਇਹ ਘੋੜ-ਸਵਾਰ ਵੀ ਵੱਖ-ਵੱਖ ਥਾਵਾਂ 'ਤੇ ਰੱਖੇ ਹੋਏ ਸਨ ਅਤੇ ਗੁਰੂ ਜੀ ਜਿਤਨੇ ਚਾਹੁੰਦੇ ਆਪਣੇ ਨਾਲ ਰੱਖਦੇ ਸਨ, ਬਾਕੀਆਂ ਨੂੰ ਕੀਰਤਪੁਰ ਸਾਹਿਬ, ਕਰਤਾਰਪੁਰ ਸਾਹਿਬ ਜਾਂ ਹੋਰਨਾਂ ਥਾਵਾਂ 'ਤੇ ਰੱਖਿਆ ਹੋਇਆ ਸੀ।

ਪੂਰਵ ਗੁਰੂ ਸਾਹਿਬਾਨ ਦੀ ਤਰ੍ਹਾਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਵੀ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਸ਼ੁਭ ਅਮਲਾਂ ਤੋਂ ਬਗ਼ੈਰ ਮਨੁੱਖ ਨਾ ਤਾਂ ਆਪਣਾ ਅਤੇ ਨਾ ਹੀ ਕਿਸੇ ਹੋਰ ਦਾ ਭਲਾ ਕਰ ਸਕਦਾ ਹੈ। ਲੇਖਕ ਦੱਸਦਾ ਹੈ ਕਿ ਇਕ ਵਾਰ ਰੂਮ ਦੇ ਬਾਦਸ਼ਾਹ ਦਾ ਵਕੀਲ

*ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੭੨੦-੭੪੩੨੨

ਉਨ੍ਹਾਂ ਕੋਲ ਆਇਆ 'ਤੇ ਪੁੱਛਣ ਲੱਗਾ ਕਿ "ਈਸਾ, ਮੂਸਾ, ਮੁਹੰਮਦ ਸਾਹਿਬ ਆਦਿਕ ਪੈਗ਼ੰਬਰਾਂ ਤੇ ਰਾਮ ਕ੍ਰਿਸ਼ਨ ਅਵਤਾਰਾਂ ਵਿੱਚੋਂ ਜੀਵ ਨੂੰ ਦੋਜਖ ਵਿਚ ਪੈਣ ਥੀਂ ਕੇਹੜਾ ਬਚਾ ਸਕਦਾ ਹੈ? ਗੁਰੂ ਜੀ ਨੇ ਉੱਤਰ ਦਿੱਤਾ ਕਿ ਸਿਵਾਏ ਆਪਣੇ ਸ੍ਰੇਸ਼ਟ ਸੁਭਾਵ ਤੇ ਸ਼ੁਭ ਕਰਮਾਂ ਦੇ ਹੋਰ ਕੋਈ ਨਹੀਂ ਬਚਾ ਸਕਦਾ।"

ਗੁਰੂ ਸਾਹਿਬ ਹਉਮੈਂ, ਈਰਖਾ ਅਤੇ ਦਵੈਖ਼ ਨੂੰ ਭੁਲਾ ਕੇ ਸਭ ਨੂੰ ਸੇਵਾ, ਸਿਮਰਨ, ਨਿਮਰਤਾ, ਪ੍ਰੇਮ ਅਤੇ ਭਾਈਚਾਰੇ ਦਾ ਉਪਦੇਸ਼ ਕਰਦੇ ਸਨ। ਉਨ੍ਹਾਂ ਦੇ ਏਸੇ ਸੁਭਾਅ ਨੂੰ ਪਹਾੜੀ ਰਾਜੇ ਉਨ੍ਹਾਂ ਦੀ ਕਮਜ਼ੋਰੀ ਸਮਝਣ ਲੱਗੇ। ਉਨ੍ਹਾਂ ਨੂੰ ਆਪਣੇ ਬੀਰਾਂ ਅਤੇ ਜਰਨੈਲਾਂ ਉੱਤੇ ਬਹੁਤ ਮਾਣ ਸੀ। ਇਕ ਵਾਰ ਦੀਪ ਚੰਦ ਕਹਿਲੂਰੀ ਤੇ ਗਜੇ ਸਿੰਘ ਹੰਡੂਰੀ ਅਤੇ ਕੁਝ ਹੋਰ ਪਹਾੜੀ ਰਾਜੇ ਗੁਰੂ-ਦਰਸ਼ਨਾਂ ਨੂੰ ਆਏ ਤਾਂ ਗੁਰੂ ਜੀ ਨੇ ਉਨ੍ਹਾਂ ਦੀ ਏਸ ਭਾਵਨਾ ਨੂੰ ਜਾਣ ਲਿਆ। ਗੁਰੂ ਜੀ ਨੇ ਉਨ੍ਹਾਂ ਦਾ ਗੁਮਾਨ ਗਾਰਨ ਲਈ ਕਿਹਾ ਕਿ, "ਤੁਹਾਡੇ ਨਾਲ ਬਹੁਤ ਵੱਡੇ-ਵੱਡੇ ਪਹਿਲਵਾਨ ਹਨ, ਚਲੋ ਸਿੱਖਾਂ ਨਾਲ ਦੋ ਹੱਥ ਕਰਾ ਕੇ ਤਮਾਸ਼ਾ ਦੇਖੀਏ। ਅਖਾੜੇ ਵਿਚ ਆ ਘੁਲਾਏ, ਚਾਰ ਜੁੱਟ ਘੁਲੇ, ਰਾਜਿਆਂ ਦੇ ਚਾਰੇ ਢਹੇ। ਤਦੋਂ ਕੁਝ ਰਾਜਿਆਂ ਨੇ ਤਾਂ ਹੇਠੀ ਹੋਈ ਸਮਝੀ, ਕੁਝ ਸਿੱਖਾਂ ਪਾਸੋਂ ਡਰੇ। ਉਨ੍ਹਾਂ ਨੇ ਗੁਰੂ ਜੀ ਦੇ ਚਰਨ ਫੜ ਲੀਤੇ, ਕਿਉਂਕਿ ਉਨ੍ਹਾਂ ਵਿੱਚੋਂ ਕੁਝ ਦੇ ਵਡੇਰਿਆਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਕੱਢਿਆ ਸੀ। ਗੁਰੂ ਜੀ ਨੇ ਸਭ ਨੂੰ ਸਿਰੋਪਾਉ ਦੇ ਕੇ ਵਿਦਾ ਕੀਤਾ।" ਏਹ ਘਟਨਾ ਇਸ ਗੱਲ ਦਾ ਪ੍ਰਮਾਣ ਪੇਸ਼ ਕਰਦੀ ਹੈ ਕਿ ਭਾਵੇਂ ਗੁਰੂ ਜੀ ਦਾ ਮਨ ਬਹੁਤ ਕੋਮਲ ਸੀ, ਉਨ੍ਹਾਂ ਨੇ ਬਹੁਤ ਸਾਰੇ ਜੁਝਾਰੂ ਰੁਚੀ ਵਾਲੇ ਸਿੱਖਾਂ ਨੂੰ ਗੁਰਬਾਣੀ ਦੇ ਪ੍ਰਚਾਰ ਲਈ ਪ੍ਰੇਰਿਤ ਕੀਤਾ ਸੀ, ਪਰ ਇਸ ਦੇ ਨਾਲ ਹੀ ਉਨ੍ਹਾਂ ਨੇ ਸਿੱਖਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਿੱਖਿਆ ਅਨੁਸਾਰ ਸਰੀਰਕ ਤੌਰ 'ਤੇ ਬਲਵਾਨ ਰਹਿਣ ਦੀ ਪ੍ਰੇਰਨਾ ਵੀ ਕੀਤੀ ਸੀ। ਗੁਰੂ ਸਾਹਿਬ ਨਿਮਰਤਾ ਨੂੰ ਇਕ ਵਾਧੂ ਗੁਣ ਸਮਝਦੇ ਸਨ, ਪਰ ਇਸ ਦੇ ਨਾਲ-ਨਾਲ ਉਹ ਸਿੱਖਾਂ ਨੂੰ ਬੀਰਤਾ ਦੇ ਗੁਣ ਧਾਰਨ ਕਰਨ 'ਤੇ ਵੀ ਜ਼ੋਰ ਦਿੰਦੇ ਸਨ ਤਾਂ ਕਿ ਉਨ੍ਹਾਂ ਦੀ ਨਿਮਰਤਾ ਨੂੰ ਕੋਈ ਉਨ੍ਹਾਂ ਦੀ ਕਮਜ਼ੋਰੀ ਨਾ ਸਮਝ ਲਵੇ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਆਪਣੀਆਂ ਉਦਾਸੀਆਂ (ਪ੍ਰਚਾਰ ਯਾਤਰਾਵਾਂ) ਦੌਰਾਨ ਜਿੱਥੇ ਵੀ ਗਏ, ਲੋਕ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਸਿੱਖ ਬਣਦੇ ਗਏ। ਤੀਜੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਦੂਰ-ਦੁਰਾਡੇ ਦੇ ਅਸਥਾਨਾਂ 'ਤੇ ਸਥਾਪਿਤ ਹੋਈ ਸਿੱਖੀ ਨੂੰ ਮਜ਼ਬੂਤ ਅਤੇ ਹੋਰ ਵਧੇਰੇ ਪ੍ਰਫੁੱਲਿਤ ਕਰਨ ਲਈ 'ਮੰਜੀ ਪ੍ਰਥਾ' ਦੀ ਸਥਾਪਨਾ ਕੀਤੀ ਸੀ। ਏਸੇ ਉਦੇਸ਼ ਨੂੰ ਮੁੱਖ ਰੱਖ ਕੇ ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ 'ਮਸੰਦ ਪ੍ਰਥਾ' ਦੀ ਸਥਾਪਨਾ ਕੀਤੀ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕਰ ਕੇ ਸਿੱਖੀ ਦੀਆਂ ਜੜ੍ਹਾਂ ਨੂੰ ਸਦੀਵੀ ਤੌਰ 'ਤੇ ਕਾਇਮ ਕਰ ਦਿੱਤਾ ਸੀ। ਹਰ ਗੁਰੂ ਸਾਹਿਬਾਨ ਦੇ ਸਮੇਂ ਸਿੱਖੀ ਪ੍ਰਫੁੱਲਿਤ ਹੁੰਦੀ ਜਾ ਰਹੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣਾ ਵੱਡਾ ਸਪੁੱਤਰ ਬਾਬਾ ਗੁਰਦਿੱਤਾ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਨੂੰ ਅਰਪਿਤ ਕਰ ਦਿੱਤਾ ਸੀ। ਬਾਬਾ ਗੁਰਦਿੱਤਾ ਜੀ ਨੇ ਉਦਾਸੀ ਭੇਖ ਵਿਚ ਆਮ ਲੋਕਾਂ ਦੇ ਨਾਲ-ਨਾਲ ਦੂਰ-

ਦੁਰਾਡੇ ਅਸਥਾਨਾਂ ਅਤੇ ਗ੍ਰਿਹਿਸਥੀ ਜੀਵਨ ਛੱਡ ਕੇ ਸੰਨਿਆਸ ਧਾਰਨ ਕਰ ਚੁੱਕੇ ਲੋਕਾਂ ਤਕ ਸਿੱਖੀ ਪ੍ਰਚਾਰ ਦਾ ਕਾਰਜ ਕੀਤਾ ਸੀ। ਉਦਾਸੀ ਭੇਖ ਲੋਕਾਂ ਦੇ ਮਨ ਨੂੰ ਟੁੰਬਦਾ ਸੀ ਅਤੇ ਲੋਕ ਅਜਿਹਾ ਪਹਿਰਾਵਾ ਧਾਰਨ ਕਰ ਚੁੱਕੇ ਲੋਕਾਂ ਨੂੰ ਹੀ ਅਸਲ ਧਾਰਮਿਕ ਪੁਰਖ ਮੰਨਦੇ ਸਨ, ਕਿਉਂਕਿ ਉਹ ਸਮਝਦੇ ਸਨ ਕਿ ਉਦਾਸੀ ਜੀਵਨ ਰਾਹੀਂ ਹੀ ਦੁਨਿਆਵੀ ਜੀਵਨ ਦੇ ਝਮੇਲਿਆਂ ਤੋਂ ਬਚਿਆ ਜਾ ਸਕਦਾ ਹੈ। ਬਾਬਾ ਗੁਰਦਿੱਤਾ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਦੂਰ-ਦੁਰਾਡੇ ਦੇ ਅਸਥਾਨਾਂ 'ਤੇ ਪ੍ਰਚਾਰ ਕੇਂਦਰ ਸਥਾਪਿਤ ਕੀਤੇ ਸਨ ਜਿਨ੍ਹਾਂ ਨੂੰ ਧੂੰਏਂ ਜਾਂ ਧੂਣੇ ਕਿਹਾ ਜਾਂਦਾ ਸੀ। ਚਾਰ ਪ੍ਰਮੁੱਖ ਧੂੰਇਆਂ (ਧੂਣਿਆਂ) ਦਾ ਜ਼ਿਕਰ ਇਤਿਹਾਸ ਵਿਚ ਆਉਂਦਾ ਹੈ ਜਿਨਾਂ ਦੇ ਮੁਖੀ ਪ੍ਰਚਾਰਕ ਸਨ— ਅਲਮਸਤ, ਗੋਇੰਦਾ, ਬਾਲੂ ਹਸਨਾ ਅਤੇ ਫੂਲ ਸ਼ਾਹ। ਇਨ੍ਹਾਂ ਧੂੰਇਆਂ ਤੋਂ ਇਲਾਵਾ ਛੇ ਬਖ਼ਸ਼ਿਸ਼ਾਂ ਦਾ ਜ਼ਿਕਰ ਵੀ ਮਿਲਦਾ ਹੈ ਜਿਨ੍ਹਾਂ ਨੇ ਉਦਾਸੀ ਭੇਖ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਸੀ। ਇਹ ਛੇ ਬਖ਼ਸ਼ਿਸ਼ਾਂ ਇਸ ਪ੍ਰਕਾਰ ਸਨ— ਸੁਥਰੇਸ਼ਾਹੀ, ਸੰਗਤਸਾਹਿਬੀਏ, ਜੀਤਮੱਲੀਏ, ਬਖ਼ਤਮੱਲੀਏ, ਭਗਤਭਗਵਾਨੀਏ, ਮੀਹਾਂਸ਼ਾਹੀਏ। ਇਨ੍ਹਾਂ ਛੇ ਬਖ਼ਸ਼ਿਸ਼ਾਂ ਦੀ ਸਥਾਪਨਾ ਵੱਖ-ਵੱਖ ਗੁਰੂ ਸਾਹਿਬਾਨ ਦੇ ਸਮੇਂ ਹੋਈ ਸੀ। ਇਨ੍ਹਾਂ ਵਿੱਚੋਂ ਭਗਤਭਗਵਾਨ ਦਾ ਜ਼ਿਕਰ ਸ੍ਰੀ ਗੁਰੂ ਹਰਿਰਾਇ ਸਾਹਿਬ ਨਾਲ ਹੁੰਦਾ ਹੈ ਜਿਨ੍ਹਾਂ ਦੇ ਪ੍ਰਭਾਵ ਕਾਰਨ ਉਹ ਸਿੱਖੀ ਵੱਲ ਪ੍ਰੇਰਿਤ ਹੋਇਆ ਅਤੇ ਸਿੱਖੀ ਪ੍ਰਚਾਰ ਵਿਚ ਉਸ ਨੇ ਵੱਡਾ ਯੋਗਦਾਨ ਪਾਇਆ।

ਭਗਤਭਗਵਾਨ ਦਾ ਸੰਬੰਧ ਬਿਹਾਰ ਨਾਲ ਹੈ। ਉੱਥੇ ਤਪ-ਸਾਧਨਾ ਕਰਦੇ ਸਨ ਅਤੇ ਘੁੰਮਦੇ ਹੋਏ ਪੰਜਾਬ ਆਏ ਤਾਂ ਸ੍ਰੀ ਗੁਰੂ ਹਰਿਰਾਇ ਜੀ ਨਾਲ ਮਿਲਾਪ ਹੋਇਆ ਅਤੇ ਸਿੱਖੀ ਧਾਰਨ ਕੀਤੀ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ, "ਭਗਤ ਗਿਰਿ ਗੁਸਾਈਂ ਬੋਧ ਗਯਾ ਦੇ ਮਹੰਤ ਨੇ ਆਪਣੀ ਜਮਾਤ ਅਤੇ ਹੋਰ ਅਨੇਕ ਮਹੰਤਾਂ ਸਮੇਤ ਜੁਵਾਲਾਮੁਖੀ ਦੇ ਦਰਸ਼ਨ ਕਰਨ ਜਾਂਦੇ ਹੋਏ ਗੁਰੂ ਕਾ ਜਸ ਸੁਣਕੇ ਕੀਰਤਪੁਰ ਜਾ ਡੇਰਾ ਪਾਇਆ। ... ਗੁਰੂ ਜੀ ਦੇ ਬਚਨ ਸੁਣਕੇ ਓਨ੍ਹਾਂ ਦਾ ਮਨ ਕੋਇਲ ਦੇ ਬੱਚੇ ਵਾਂਗੂੰ ਗੁਰੂ ਵੰਨੀ ਫਿਰ ਆਯਾ ਤੇ ਗੁਰੂ ਜੀ ਦੇ ਚਰਨ ਫੜ ਲੀਤੇ, ਬੇਨਤੀ ਕੀਤੀ ਆਪਣੇ ਸਿੱਖ ਬਣਾਓ। ਗੁਰੂ ਜੀ ਨੇ ਓਨ੍ਹਾਂ ਦੀ ਅਧਿਕ ਸ਼ਰਧਾ ਪ੍ਰੀਤ ਵੇਖ ਕਰ ਸਤਿਨਾਮ ਦਾ ਉਪਦੇਸ਼ ਦੇ ਕਰ ਬਚਨ ਕੀਤਾ 'ਭਗਤ ਵਛਲ ਦਰਗਹਿ ਪਰਵਾਣ', ਓਸੇ ਘੜੀ ਤੋਂ ਭਗਤ ਗਿਰ ਦਾ ਨਾਮ ਭਗਤ ਭਗਵਾਨ ਉੱਘਾ ਹੋ ਗਿਆ। ਸਾਥੀ ਸਭ ਗੁਰੂ-ਘਰ ਦੇ ਸਰਧਾਲੂ ਬਣ ਗਏ ਜਿਨ੍ਹਾਂ ਦੇ ਤਿੰਨ ਸੌ ਸੱਠ ਡੇਰੇ ਹੁਣ ਪਟਨੇ ਜ਼ਿਲ੍ਹੇ ਵਿਚ ਹਨ ਤੇ ਭਗਤਭਗਵਾਨ ਦੀ ਗੱਦੀ ਦਾਨਾਪੁਰ ਵਿਚ ਹੈ। ਕੁਛ ਦਿਨ ਗੁਰੂ ਜੀ ਪਾਸ ਰਹੇ, ਸਤਿਸੰਗ ਕੀਤਾ, ਗੁਰੂ-ਘਰ ਦੀ ਮਰਯਾਦਾ ਸਿੱਖੀ। ਜਵਾਲਾਮੁਖੀ ਦੀ ਯਾਤ੍ਰਾ ਦੀ ਥਾਉਂ ਦੇਹਰੇ ਬਾਬਾ ਨਾਨਕ ਦੀ ਜਾਤ੍ਰਾ ਕਰਕੇ ਬੇਦੀ ਮੇਹਰ ਚੰਦ ਨੂੰ ਮਿਲ ਕਰ ਆਪਣੇ ਦੇਸ ਵਿਚ ਜਾ ਕੇ ਬਹੁਤ ਸਿੱਖੀ ਫੈਲਾਈ।" ਸਿੱਖੀ ਪ੍ਰਚਾਰ ਲਈ ਗੁਰੂ ਜੀ ਨੇ ਦੂਰ-ਦੁਰਾਡੇ ਇਲਾਕਿਆਂ ਵਿਚ ਪ੍ਰਚਾਰਕ ਭੇਜੇ ਸਨ, ਭਾਈ ਫੇਰੂ ਦਾ ਨਾਂ ਉਨ੍ਹਾਂ ਵਿੱਚੋਂ ਪ੍ਰਮੁੱਖਤਾ ਨਾਲ ਲਿਆ ਜਾਂਦਾ ਹੈ। ਗੁਰੂ ਜੀ ਆਪ ਵੀ ਜਿਸ ਪਿੰਡ ਜਾਂ ਨਗਰ ਵਿਚ ਜਾਂਦੇ ਸਨ, ਉੱਥੇ ਦੀਵਾਨ ਲਾਉਂਦੇ, ਲੋਕਾਂ ਨੂੰ ਪਰਮਾਤਮਾ ਨਾਲ ਜੋੜਦੇ। ਲੇਖਕ ਨੇ ਜਿਨ੍ਹਾਂ ਪਿੰਡਾਂ ਵਿਚ ਗੁਰੂ ਜੀ ਦੀ ਪ੍ਰਚਾਰ ਫੇਰੀ ਬਾਰੇ ਦੱਸਿਆ ਹੈ, ਉਨ੍ਹਾਂ ਵਿੱਚੋਂ ਪ੍ਰਮੁੱਖ ਹਨ— ਸ੍ਰੀ ਅੰਮ੍ਰਿਤਸਰ,

ਸਿੰਘਾਂਵਾਲਾ, ਹਕੀਮਪੁਰਾ, ਹਰੀਆਂ ਵੇਲਾਂ, ਕਰਤਾਰਪੁਰ, ਗੋਇੰਦਵਾਲ, ਜ਼ੀਰਾ, ਜੰਡਾਂਵਾਲਾ, ਜੱਸਾ, ਡਰੌਲੀ, ਦੁਸਾਂਝਾ, ਨੂਰਮਹਿਲ, ਪਲਾਹੀ, ਪੁਆਧੜਾ, ਫਰਾਲਾ, ਬਹਿਲੀ, ਬਿੰਝੂਕੇ, ਬੰਬੇਲੀ, ਭੁੰਗਰਨੀ, ਭੂਖੜੀ, ਮਾਛੂਵਾੜਾ, ਮੁਕੰਦਪੁਰ। ਭਾਈ ਜਸ ਦਰਿਆ, ਚਤਰਾ, ਨੱਥੂ ਆਦਿਕ ਰਬਾਬੀ ਗੁਰੂ ਜੀ ਦੀ ਹਜ਼ੂਰੀ ਵਿਚ ਚੌਂਕੀ ਭਰਦੇ ਤੇ ਸੰਗਤ ਨੂੰ ਗੁਰੂ ਲੜ ਲੱਗਣ ਦੀ ਪ੍ਰੇਰਨਾ ਕਰਦੇ। ਗੁਰੂ ਜੀ ਦੇ ਪ੍ਰਤਾਪ ਤੋਂ ਪ੍ਰਭਾਵਿਤ ਹੋ ਕੇ ਲੋਕ ਸਿੱਖ ਸੱਜਦੇ ਸਨ। ਜਿਹੜੇ ਮੁਖੀ ਸਿੱਖਾਂ ਅਤੇ ਸ਼ਰਧਾਲੂਆਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਉਹ ਇਸ ਪ੍ਰਕਾਰ ਹਨ— ਸਾਂਈ ਦਿੱਤਾ, ਸੁਥਰਾ (ਭਾਈ), ਸੂਦ (ਨੂਰਮਹਿਲ ਦਾ ਚੌਧਰੀ), ਸੰਦਲੀ, ਸ਼ਿਵ ਦਿਆਲ (ਦੀਵਾਨ), ਕਰਮ ਚੰਦ, ਕਾਲਾ, ਕਾਲਾ (ਚੌਧਰੀ), ਕਾਲਾ ਦੁਲਟ, ਖੁਸ਼ਾਲੀ, ਖ਼ੁਸ਼ਹਾਲੀ (ਭਾਈ), ਗੁਰਦਾਸ (ਭਾਈ), ਗੌਰਾ, ਜੀਉਣ (ਭਾਈ), ਜੋਧ, ਜੌਂਕੀ, ਤਾਰਾ (ਭਾਈ), ਦਾਰਾਸ਼ਕੋਹ, ਧੀਰਮੱਲ, ਪੰਜਾਬ (ਭਾਈ), ਫੇਰੂ (ਭਾਈ), ਫ਼ਤੇਸ਼ਾਹ (ਫ਼ਕੀਰ), ਫ਼ੂਲ, ਬਾਗ਼, ਬਹਿਲੋ (ਭਾਈ), ਬਿਹਾਰੀ, ਭਗਤੂ (ਭਾਈ), ਭਾਨਾ (ਭਾਈ), ਮੁਰਾਰੀ, ਰੂਪ ਚੰਦ (ਭਾਈ)।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਸਮੇਂ ਭਾਰਤ ਵਿਚ ਸ਼ਾਹਜਹਾਨ ਦਾ ਰਾਜ ਸੀ। ਉਸ ਤੋਂ ਬਾਅਦ ਭਰਾਵਾਂ ਵਿਚਕਾਰ ਤਖ਼ਤ ਲਈ ਹੋਈ ਜੰਗ ਵਿਚ ਔਰੰਗਜ਼ੇਬ ਜੇਤੂ ਰਿਹਾ ਅਤੇ ਉਸ ਨੇ ਆਪਣੇ ਭਰਾਵਾਂ ਨੂੰ ਮਾਰ ਕੇ ਤਖ਼ਤ ਲਈ ਸਭ ਦਾਅਵੇਦਾਰੀਆਂ ਖ਼ਤਮ ਕਰ ਦਿੱਤੀਆਂ ਸਨ। ਦਾਰਾਸ਼ਕੋਹ ਭਾਰਤੀ ਪਰੰਪਰਾਵਾਂ ਨੂੰ ਸਮਝਣ ਅਤੇ ਲੋਕਾਂ ਵਿਚ ਆਪਸੀ ਭਾਈਚਾਰੇ ਦੀ ਵਕਾਲਤ ਕਰਦਾ ਸੀ। ਉਸ ਨੂੰ ਤਸੀਹੇ ਦੇ ਕੇ ਮਾਰਨ ਉਪਰੰਤ ਭਾਰਤ ਵਿਚ ਔਰੰਗਜ਼ੇਬ ਨੇ ਮੌਲਾਣਿਆਂ ਦੇ ਪ੍ਰਭਾਵ ਅਧੀਨ ਤੁਅੱਸਬੀ ਨੀਤੀ ਧਾਰਨ ਕਰਦੇ ਹੋਏ ਬਹੁਤ ਸਾਰੇ ਧਾਰਮਿਕ ਅਸਥਾਨ ਤਬਾਹ ਕਰ ਦਿੱਤੇ ਸਨ ਅਤੇ ਲੋਕਾਂ ਦੇ ਮਨ ਵਿਚ ਇਹ ਪ੍ਰਭਾਵ ਦਿੱਤਾ ਸੀ ਕਿ ਇਸਲਾਮ ਹੀ ਸੁਰੱਖਿਅਤ ਸਥਾਨ ਹੈ ਜਿਸ ਨੂੰ ਧਾਰਨ ਕੀਤੇ ਬਗੈਰ ਜੀਵਨ ਪੰਧ ਸੌਖਾ ਨਹੀਂ ਹੈ। ਔਰੰਗਜ਼ੇਬ ਦੀ ਇਸ ਨੀਤੀ ਦਾ ਵਰਣਨ ਕਰਦੇ ਹੋਏ ਲੇਖਕ ਲਿਖਦਾ ਹੈ, "ਔਰੰਗਜ਼ੇਬ ਨੇ ਤਖ਼ਤ 'ਤੇ ਬੈਠਦੇ ਹੀ ਕਾਜ਼ੀਆਂ, ਮੌਲਵੀਆਂ ਦੇ ਸਿਖਾਏ ਹੋਏ ਮੂਰਤੀ ਪੂਜਾ ਹਟਾਉਣ ਵਾਸਤੇ ਬੇਅੰਤ ਹਿੰਦੂ ਕੋਈ ਲਾਲਚ ਦੇ ਕੇ ਕੁਛ ਜ਼ੋਰ ਨਾਲ ਮੁਸਲਮਾਨ ਬਣਾ ਦਿੱਤੇ। ਅਣਗਿਣਤ ਹਿੰਦੂ ਜਿਨ੍ਹਾਂ ਨੇ ਤੁਰਕ ਹੋਣਾ ਨਾ ਮੰਨਿਆ, ਕਤਲ ਕਰਾ ਦਿੱਤੇ। ਸਰਮਦ ਜੇਹੇ ਸੈਂਕੜੇ ਪੀਰ-ਫ਼ਕੀਰ ਮੁਸਲਮਾਨ ਭੀ ਜੇਹੜੇ ਸਮਦਰਸ਼ੀ ਸ਼ਰ੍ਹਾ ਦੀ ਜ਼ੰਜੀਰ ਤੋਂ ਛੁੱਟੇ ਹੋਏ ਬ੍ਰਹਮ ਗਿਆਨੀ ਪੁਰਖ ਸਨ ਅਤੇ ਅਘੋਰ ਨਾਥ ਜੇਹੇ ਹਿੰਦੂ ਸਿੱਧ ਤੇ ਪੰਡਿਤ ਸਭ ਤਲਵਾਰ ਵਿਚ ਦੋ ਪਾਰ ਕੀਤੇ। ਹਿੰਦੂਆਂ ਨੂੰ ਭਾਰੀ ਕਹਿਰ ਤੇ ਜ਼ੁਲਮ ਦਾ ਸੂਰਜ ਜੇਠ ਦੀ ਦੁਪਹਿਰ ਵਾਂਗੂੰ ਤੜਫਾਉਣ ਲੱਗਾ।" ਗੁਰੂ-ਘਰ ਪਹਿਲਾਂ ਹੀ ਵਿਰੋਧੀਆਂ ਦੇ ਨਿਸ਼ਾਨੇ 'ਤੇ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਇਹ ਸਿੱਧ ਕਰ ਦਿੱਤਾ ਸੀ ਕਿ ਮੌਲਾਣੇ ਸਿੱਖੀ ਦੇ ਵੱਧਦੇ ਪ੍ਰਭਾਵ ਤੋਂ ਬਹੁਤ ਦੁਖੀ ਸਨ ਅਤੇ ਉਨ੍ਹਾਂ ਨੇ ਬਾਦਸ਼ਾਹ ਜਹਾਂਗੀਰ ਦੇ ਕੰਨ ਭਰ ਕੇ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਸੀ। ਇਹ ਤਾਂ ਗੁਰੂ-ਘਰ ਵਿਖੇ ਜ਼ਾਹਰ ਹੋ ਰਹੀ ਰੱਬੀ ਕਰਾਮਾਤ ਹੀ ਸੀ ਕਿ ਸਿੱਖੀ ਘਟਣ ਦੀ ਬਜਾਏ ਦਿਨੋਂ-ਦਿਨ ਵੱਧਦੀ ਜਾ ਰਹੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵਿਰੁੱਧ ਜਿੰਨੇ ਵੀ ਹਾਕਮ ਚੜ੍ਹ ਆਏ ਸਨ, ਸਭਨਾਂ ਨੂੰ

ਹਾਰ ਦਾ ਮੂੰਹ ਦੇਖਣਾ ਪਿਆ ਸੀ। ਇਸ ਦਾ ਇਕ ਵੱਡਾ ਕਾਰਨ ਸੀ ਕਿ ਜਦੋਂ ਵੀ ਕੋਈ ਹਾਕਮ ਚੜ੍ਹ ਆਇਆ ਤਾਂ ਆਸ-ਪਾਸ ਦੇ ਪਿੰਡਾਂ ਦੇ ਚੌਧਰੀਆਂ ਅਤੇ ਆਮ ਲੋਕਾਂ ਨੇ ਗੁਰੂ ਜੀ ਦੀ ਤਨ, ਮਨ, ਧਨ ਅਤੇ ਆਪਣੇ ਬੰਦਿਆਂ ਨਾਲ ਪੂਰਨ ਦ੍ਰਿੜ੍ਹਤਾ-ਪੂਰਵਕ ਸਹਾਇਤਾ ਕੀਤੀ ਸੀ। ਹਾਕਮਾਂ ਦਾ ਇਹ ਭਰਮ ਜਾਂਦਾ ਰਿਹਾ ਕਿ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਸਿੱਖੀ ਨੂੰ ਖੋਰਾ ਲੱਗ ਰਿਹਾ ਹੈ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਨਾਲ ਥੋੜ੍ਹੇ ਜਿਹੇ ਸਿੱਖ ਬਾਕੀ ਹਨ ਜਿਹੜੇ ਹਕੂਮਤ ਦੀਆਂ ਸਿੱਖਿਅਤ ਫ਼ੌਜਾਂ ਦਾ ਟਾਕਰਾ ਕਰਨ ਤੋਂ ਅਸਮਰੱਥ ਹਨ। ਔਰੰਗਜ਼ੇਬ ਦੇ ਸਮੇਂ ਗੁਰੂ-ਘਰ ਦੇ ਵਿਰੋਧੀਆਂ ਨੇ ਫਿਰ ਅਜਿਹੇ ਯਤਨ ਅਰੰਭ ਕਰਨੇ ਸ਼ੁਰੂ ਕਰ ਦਿੱਤੇ ਤਾਂ ਕਿ ਸਿੱਖੀ ਨੂੰ ਖਤਮ ਕੀਤਾ ਜਾ ਸਕੇ। ਅਹਿਲਕਾਰਾਂ ਦੀ ਸਲਾਹ ਅਨੁਸਾਰ ਉਸ ਨੇ ਗੁਰੂ ਜੀ ਨੂੰ ਦਿੱਲੀ ਆਉਣ ਦਾ ਸੱਦਾ ਦਿੱਤਾ, ਪਰ ਗੁਰੂ ਜੀ ਨੇ ਉਸ ਦੀ ਨੀਅਤ ਨੂੰ ਜਾਣਦੇ ਹੋਏ ਦਿੱਲੀ ਜਾਣ ਤੋਂ ਇਨਕਾਰ ਕਰ ਦਿੱਤਾ। ਲੇਖਕ ਅਨੁਸਾਰ ਔਰੰਗਜ਼ੇਬ ਨੂੰ ਭੜਕਾ ਕੇ ਉਨ੍ਹਾਂ ਗੁਰੂ ਜੀ ਵੱਲ ਫ਼ੌਜੀ ਕੁਮਕ ਭੇਜੀ ਜਿਸ ਵਿਚ ਸਭ ਤੋਂ ਪਹਿਲਾਂ "ਜ਼ਾਲਮ ਖ਼ਾਂ ਉਮਰਾਵ ਦਸ ਹਜ਼ਾਰੀ ਨੂੰ ਫ਼ੌਜ ਦੇ ਕੇ ਭੇਜਿਆ। ਚਾਰ ਮੰਜ਼ਲ ਆਇਆ ਤਾਂ ਕੱਚਾ ਮਾਸ ਖਾ ਕੇ ਸੂਲ ਉੱਠ ਕਰ ਤੜਫ ਕੇ ਮਰ ਗਿਆ। ਫੇਰ ਦੂੰਦੇ ਖ਼ਾਂ ਕੰਧਾਰੀ ਨੂੰ ਓਸ ਦੇ ਥਾਂ ਤੋਰਿਆ ਤਾਂ ਓਸ ਨੂੰ ਓਸ ਦੇ ਕਿਸੇ ਵੈਰੀ ਨੇ ਸੁੱਤੇ ਪਏ ਨੂੰ ਵੱਢ ਸੁੱਟਿਆ। ਤੀਜੀ ਵਾਰ ਨਾਹਰ ਖ਼ਾਂ ਨਵਾਬ ਸਹਾਰਨਪੁਰੀਏ ਨੂੰ ਘੱਲਿਆ। ਦਾਮਲੇ ਪਿੰਡ ਪਾਸ ਜਮਨਾ ਦੇ ਕੰਢੇ ਆਇਆ ਤਾਂ ਫ਼ੌਜ ਵਿਚ ਹੈਜ਼ਾ ਫ਼ੈਲ ਗਿਆ, ਜਿਸ ਕਰਕੇ ਫ਼ੌਜ ਦੇ ਸਰਦਾਰ ਡਰਦੇ ਮਾਰੇ ਕਿਧਰੇ ਖਿੰਡ-ਪੁੰਡ ਗਏ। ਫੇਰ ਤਾਂ ਜਿਸ ਉਮਰਾਵ ਨੂੰ ਹੁਕਮ ਹੋਵੇ ਓਹੋ ਟਾਲਾ ਕਰ ਛੱਡੇ। ਸ਼ਿਵ ਦਿਆਲ ਦੀਵਾਨ ਨੇ ਅਰਜ਼ ਕੀਤੀ ਨਾਨਕ ਸ਼ਾਹ ਦਾ ਘਰਾਣਾ ਬੇਲਾਗ ਸੱਚੇ ਫ਼ਕੀਰਾਂ ਦਾ ਹੈ, ਮੂਰਤੀ ਪੂਜਾ, ਖ਼ਾਕ ਮਲਣੀ, ਜਟਾਂ ਵਧਾਉਣ, ਕੰਨ ਪਾੜਨ ਆਦਿਕ ਕੋਈ ਪਖੰਡ ਬਨਾਵਟ ਨਹੀਂ। ਕੇਵਲ ਰੱਬ ਦੀ ਬੰਦਗੀ ਤੇ ਸ਼ੁਭ ਕਰਮ ਕਰਦੇ ਹਨ। ਏਹੋ ਜੇਹੇ ਪੀਰ ਫ਼ਕੀਰ ਪ੍ਰੀਤਿਵਾਨਾਂ ਦੇ ਪਿਆਰੇ ਹੁੰਦੇ ਹਨ। ਔਰੰਗਜ਼ੇਬ ਨੇ ਓਸੇ ਨੂੰ ਆਖਿਆ ਕਿ ਤੂੰ ਜਾਹ ਜਿਸ ਤਰ੍ਹਾਂ ਆਉਣ ਲੈ ਆ।"

ਸ਼ਿਵ ਦਿਆਲ ਗੁਰੂ-ਘਰ ਦਾ ਸ਼ਰਧਾਲੂ ਸੀ। ਵੈਸਾਖੀ ਦੇ ਮੌਕੇ ਉਹ ਗੁਰੂ ਜੀ ਦੇ ਦਰਸ਼ਨਾਂ ਨੂੰ ਕੀਰਤਪੁਰ ਆਇਆ ਤਾਂ ਸਾਰੀ ਗੱਲ ਜਾ ਦੱਸੀ। ਉਸ ਨੇ ਬੇਨਤੀ ਕੀਤੀ ਕਿ ਵਿਰੋਧੀ ਗੁਰੂ-ਘਰ ਪ੍ਰਤੀ ਬਾਦਸ਼ਾਹ ਦੇ ਕੰਨ ਭਰ ਰਹੇ ਹਨ, ਜੇਕਰ ਦਲੀਲ ਅਤੇ ਗਿਆਨ ਦੇ ਆਸਰੇ ਕੋਈ ਉਸ ਦੀ ਤਸੱਲੀ ਕਰਾ ਦੇਵੇ ਤਾਂ ਉਸ ਦਾ ਕਰੋਧ ਕੁਝ ਸ਼ਾਂਤ ਹੋ ਸਕਦਾ ਹੈ। ਗੁਰੂ ਜੀ ਨੇ ਉਸ ਦੀ ਬੇਨਤੀ ਮੰਨ ਕੇ ਆਪਣੇ ਪੁੱਤਰ ਰਾਮਰਾਇ ਨੂੰ ਦਿੱਲੀ ਜਾਣ ਲਈ ਕਿਹਾ। ਦਿੱਲੀ ਜਾਣ ਤੋਂ ਪਹਿਲਾਂ ਗੁਰੂ ਜੀ ਨੇ ਉਸ ਨੂੰ ਸਮਝਾਇਆ, "ਅਸੀਂ ਤੇਰੇ ਅੰਗ ਸੰਗ ਸਹਾਇਕ ਹਾਂ। ਤੇਰੀ ਰਸਨਾ ਪਰ ਗੁਰੂ ਨਾਨਕ ਸਾਹਿਬ ਦੀ ਸ਼ਕਤੀ ਨਿਵਾਸ ਕਰੇਗੀ। ਜੋ ਕੁਛ ਚਾਹੇਂਗਾ, ਓਹੋ ਰੰਗ ਵਰਤ ਜਾਏਗਾ, ਪਰ ਸੰਭਲ ਕੇ ਵਰਤਣਾ। ਆਪਣੇ ਵੱਡਿਆਂ ਦੀ ਮਹਿਮਾ ਤੇ ਸਚਿਆਈ ਪ੍ਰਗਟ ਕਰਦੇ ਰਹਿਣਾ। ਡਰਨਾ ਨਹੀਂ।"

ਰਾਮਰਾਇ ਦੇ ਦਿੱਲੀ ਪਹੁੰਚਣ 'ਤੇ ਬਾਦਸ਼ਾਹ ਬਹੁਤ ਖ਼ੁਸ਼ ਹੋਇਆ ਅਤੇ ਉਸ ਨੇ ਰਾਮਰਾਇ ਨੂੰ ਦਰਬਾਰ ਵਿਚ ਹਾਜ਼ਰ ਹੋਣ ਲਈ ਕਿਹਾ। ਇਸਲਾਮ ਵਿਚ ਪੀਰਾਂ-ਫ਼ਕੀਰਾਂ

ਦਾ ਬਹੁਤ ਸਤਿਕਾਰ ਅਤੇ ਖ਼ੌਫ਼ ਹੈ। ਸਤਿਕਾਰ ਇਸ ਕਰਕੇ ਕੀਤਾ ਜਾਂਦਾ ਹੈ ਕਿ ਫ਼ਕੀਰ ਅੱਲਾਹ ਦੀ ਬੰਦਗੀ ਕਰ ਕੇ ਅਧਿਆਤਮਿਕ ਉੱਚਤਾ ਗ੍ਰਹਿਣ ਕਰਦੇ ਹਨ ਅਤੇ ਉਨ੍ਹਾਂ ਤੋਂ ਡਰ ਇਸ ਕਰਕੇ ਮਹਿਸੂਸ ਕੀਤਾ ਜਾਂਦਾ ਹੈ ਤਾਂ ਕਿ ਕਿਸੇ ਗੱਲ 'ਤੇ ਉਹ ਨਾਰਾਜ਼ ਨਾ ਹੋ ਜਾਣ ਅਤੇ ਰਾਜ ਵਿਚ ਕੋਈ ਆਫ਼ਤ ਨਾ ਆ ਜਾਵੇ। ਕਿਹਾ ਜਾਂਦਾ ਹੈ ਕਿ ਦਿੱਲੀ ਦਰਬਾਰ ਵਿਚ ਰਾਮਰਾਇ ਨੇ ਬਾਦਸ਼ਾਹ ਨੂੰ ਕਰਾਮਾਤਾਂ ਦਿਖਾਈਆਂ ਸਨ ਜਿਨ੍ਹਾਂ ਦਾ ਜ਼ਿਕਰ ਗਿਆਨੀ ਜੀ ਨੇ ਵੀ ਕੀਤਾ ਹੈ, ਉਨ੍ਹਾਂ ਨੇ ਉਹ ਬਹੱਤਰ ਕਰਾਮਾਤਾਂ ਵੀ ਲਿਖੀਆਂ ਹਨ ਜਿਹੜੀਆਂ ਰਾਮਰਾਇ ਨੇ ਬਾਦਸ਼ਾਹ ਨੂੰ ਦਿਖਾਈਆਂ ਦੱਸੀਆਂ ਜਾਂਦੀਆਂ ਹਨ। ਸਿੱਖ ਧਰਮ ਵਿਚ ਕਰਾਮਾਤ ਨੂੰ ਕੋਈ ਥਾਂ ਨਹੀਂ ਹੈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਹਾਕਮਾਂ ਨੇ ਕਰਾਮਾਤ ਅਤੇ ਸ਼ਹਾਦਤ ਵਿੱਚੋਂ ਕਿਸੇ ਇਕ ਨੂੰ ਚੁਣਨ ਲਈ ਕਿਹਾ ਸੀ ਤਾਂ ਗੁਰੂ ਜੀ ਨੇ ਸ਼ਹਾਦਤ ਦੇਣਾ ਹੀ ਯੋਗ ਸਮਝਿਆ ਸੀ। ਕਿਹਾ ਜਾਂਦਾ ਹੈ ਬਾਦਸ਼ਾਹ ਨੂੰ ਕਰਾਮਾਤਾਂ ਤੋਂ ਪ੍ਰਭਾਵਿਤ ਹੁੰਦਾ ਦੇਖ ਕਾਜ਼ੀਆਂ ਨੇ ਉਸ ਨੂੰ ਗੁਰਬਾਣੀ ਵਿਚ ਆਈਆਂ ਕੁਝ ਵਿਸ਼ੇਸ਼ ਪੰਕਤੀਆਂ ਦੇ ਅਰਥ ਪੁੱਛਣ ਲਈ ਕਿਹਾ। ਸਿੱਖੇ ਸਿਖਾਏ ਬਾਦਸ਼ਾਹ ਨੇ ਰਾਮਰਾਇ ਨੂੰ ਗੁਰਬਾਣੀ ਦੀਆਂ ਪੰਕਤੀਆਂ ਦੇ ਅਰਥ ਦੱਸਣ ਲਈ ਕਿਹਾ। ਰਾਮਰਾਇ ਬਾਦਸ਼ਾਹ ਨੂੰ ਗੁਰਬਾਣੀ ਦੇ ਅਰਥ-ਪੂਰਨ ਸਤਿਕਾਰ ਅਤੇ ਦ੍ਰਿੜ੍ਹਤਾ ਪੂਰਵਕ ਦੱਸਦਾ ਰਿਹਾ। ਅਰਥ ਪੁੱਛਦੇ-ਪੁੱਛਦੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਇਕ ਪੰਕਤੀ ਆਈ— *ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥ ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥ ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥* ਰਾਮਰਾਇ ਇਸ ਪੰਕਤੀ ਦੇ ਸਹੀ ਅਰਥ ਨਾ ਕਰ ਸਕਿਆ ਅਤੇ ਉਸ ਨੇ ਜਾਣਬੁੱਝ ਕੇ ਪੰਕਤੀ ਦੇ ਗਲਤ ਅਰਥ ਕਰ ਦਿੱਤੇ ਜਿਹੜੇ ਗੁਰੂ ਸਾਹਿਬ ਦੀ ਭਾਵਨਾ ਦੇ ਅਨੁਕੂਲ ਨਹੀਂ ਸਨ। ਉਸ ਨੇ 'ਮਿਟੀ ਮੁਸਲਮਾਨ' ਦੀ ਜਗ੍ਹਾ 'ਮਿਟੀ ਬੇਈਮਾਨ' ਦੀ ਬੋਲ ਕੇ ਅਰਥ ਕਰ ਦਿੱਤੇ। ਉਸ ਦੇ ਇਨ੍ਹਾਂ ਅਰਥਾਂ ਨਾਲ ਬਾਦਸ਼ਾਹ ਤਾਂ ਬਹੁਤ ਖੁਸ਼ ਹੋਇਆ ਪਰ, ਉੱਥੇ ਮੌਜੂਦ ਸਿੱਖਾਂ ਨੂੰ ਚੰਗਾ ਨਾ ਲੱਗਾ। ਜਦੋਂ ਇਹ ਗੱਲ ਸ੍ਰੀ ਗੁਰੂ ਹਰਿਰਾਇ ਜੀ ਤਕ ਪੁੱਜੀ ਤਾਂ ਉਨ੍ਹਾਂ ਨੇ ਆਪਣਾ ਪੁੱਤਰ ਹੋਣ ਦੇ ਬਾਵਜੂਦ ਵੀ ਰਾਮਰਾਇ ਨੂੰ ਮੂੰਹ ਨਾ ਲਾਇਆ ਅਤੇ ਉਸ ਨੂੰ ਉੱਥੋਂ ਚਲੇ ਜਾਣ ਲਈ ਕਹਿ ਦਿੱਤਾ।

ਸ੍ਰੀ ਗੁਰੂ ਹਰਿਰਾਇ ਜੀ ਨੇ ਮਾਲਵੇ ਦੇ ਇਲਾਕੇ ਵਿਚ ਸਿੱਖੀ ਦੀਆਂ ਜੜ੍ਹਾਂ ਮਜ਼ਬੂਤ ਕਰਨ ਲਈ ਭਰਪੂਰ ਯਤਨ ਕੀਤੇ। ਮਨ ਵਿਚ ਨਿਮਰਤਾ ਅਤੇ ਕੋਮਲਤਾ ਹੋਣ ਦੇ ਬਾਵਜੂਦ ਵੀ ਉਹ ਗੁਰਮਤਿ ਸਿਧਾਂਤਾਂ ਦਾ ਪੂਰਨ ਦ੍ਰਿੜ੍ਹਤਾ ਨਾਲ ਪਾਲਣ ਕਰਦੇ ਅਤੇ ਕਰਾਉਂਦੇ ਰਹੇ। ਉਨ੍ਹਾਂ ਨੇ ਗੁਰਮਤਿ ਸਿਧਾਂਤਾਂ ਪ੍ਰਤੀ ਦ੍ਰਿੜ੍ਹਤਾ ਦਾ ਪ੍ਰਗਟਾਵਾ ਕਰਦੇ ਹੋਏ ਆਪਣੇ ਵੱਡੇ ਪੁੱਤਰ ਰਾਮਰਾਇ ਨੂੰ ਸਿੱਖੀ ਸਿਧਾਂਤਾਂ ਤੋਂ ਡੋਲ ਜਾਣ ਤੇ ਕਦੇ ਵੀ ਉਸ ਨੂੰ ਮੂੰਹ ਨਾ ਲਾਇਆ ਅਤੇ ਗੁਰਿਆਈ ਆਪਣੇ ਛੋਟੇ ਸਪੁੱਤਰ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਸੌਂਪ ਕੇ ਲੱਗਭਗ ੩੧ ਸਾਲ ਦੀ ਉਮਰ ਵਿਚ ਜੋਤੀ ਜੋਤ ਸਮਾ ਗਏ।

■

# ਭਗਤ ਰਵਿਦਾਸ ਜੀ ਦੀ ਬਾਣੀ ਵਿਚ ਸਿਧਾਂਤਕ ਆਧਾਰ

*-ਡਾ. ਤੇਜਿੰਦਰ ਪਾਲ ਸਿੰਘ**

ਭਗਤੀ ਅੰਦੋਲਨ ਉੱਤਰੀ ਭਾਰਤ ਦੀ ਇਕ ਪ੍ਰਬਲ ਲਹਿਰ ਸੀ, ਜਿਸ ਵਿਚ ਨਿਰਗੁਣ ਤੇ ਸਰਗੁਣ ਉਪਾਸਕ ਸੰਤ-ਕਵੀਆਂ ਨੇ ਮਿਲ ਕੇ ਵਡਮੁੱਲੇ ਸਾਹਿਤ ਦੀ ਸਿਰਜਣਾ ਕੀਤੀ। ਭਗਤੀ ਲਹਿਰ ਦੇ ਮਹਾਨ ਭਗਤ ਸਾਹਿਬਾਨ ਵਿੱਚੋਂ ਇਕ ਭਗਤ ਰਵਿਦਾਸ ਜੀ ਸਨ, ਜਿਨ੍ਹਾਂ ਦਾ ਮੱਧ-ਯੁੱਗ ਦੇ ਧਰਮ-ਸਾਧਕਾਂ ਵਿਚ ਵਿਸ਼ੇਸ਼ ਸਥਾਨ ਹੈ। ਇਨ੍ਹਾਂ ਨੂੰ ਗੁਰੂ ਸਾਹਿਬਾਨ ਦੁਆਰਾ ਗੁਰਬਾਣੀ ਵਿਚ ਸਥਾਨ ਦੇਣ ਨਾਲ ਇਹ ਨਿਰੋਲ ਭਗਤੀ ਧਾਰਾ ਦੇ ਨਾ ਹੋ ਕੇ ਸਿੱਖ ਧਰਮ ਦਾ ਹਿੱਸਾ ਬਣ ਗਏ ਹਨ।

ਹਥਲੇ ਲੇਖ ਦਾ ਮਨੋਰਥ ਭਗਤ ਰਵਿਦਾਸ ਜੀ ਦੀ ਬਾਣੀ ਦੇ ਸਿਧਾਂਤਕ ਆਧਾਰਾਂ ਦੀ ਸਮੁੱਚੀ ਬਾਣੀ 'ਚੋਂ ਤਾਲਾਸ਼ ਕਰਨ ਦੀ ਕੋਸ਼ਿਸ਼ ਕਰਨਾ ਹੈ, ਜਿਨ੍ਹਾਂ ਨੂੰ ਅਸੀਂ ਮੁੱਖ ਰੂਪ ਵਿਚ ਚਾਰ ਹਿੱਸਿਆਂ ਵਿਚ ਵੰਡਿਆ ਹੈ— ਦਾਰਸ਼ਨਿਕ, ਧਾਰਮਿਕ, ਸਾਧਨਾ ਮਾਰਗ ਤੇ ਸਮਾਜਿਕ ਆਧਾਰ। ਇਨ੍ਹਾਂ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ:-

੧. ਦਾਰਸ਼ਨਿਕ ਆਧਾਰ : ਭਗਤ ਰਵਿਦਾਸ ਜੀ ਕੋਈ ਦਰਸ਼ਨ ਆਚਾਰੀਆ ਨਹੀਂ, ਬਲਕਿ ਇਕ ਅਨੁਭਵੀ ਭਗਤ ਹਨ। ਉਨ੍ਹਾਂ ਦੀ ਬਾਣੀ ਬੁਨਿਆਦੀ ਰੂਪ ਵਿਚ ਉਨ੍ਹਾਂ ਦੇ ਅਧਿਆਤਮਿਕ ਅਨੁਭਵ ਦਾ ਕਾਵਿਮਈ ਪ੍ਰਗਟਾਵਾ ਹੈ ਜਿਸ ਦੇ ਅਨੇਕਾਂ ਪਾਸਾਰ ਹਨ, ਜਿਨ੍ਹਾਂ ਵਿੱਚੋਂ ਇਕ ਮੁੱਖ ਪਾਸਾਰ ਦਾਰਸ਼ਨਿਕ ਹੈ, ਜਿਸ ਦੇ ਆਧਾਰ 'ਤੇ ਉਨ੍ਹਾਂ ਦੀ ਬਾਣੀ ਦੇ ਦਾਰਸ਼ਨਿਕ ਪੱਖ ਨੂੰ ਸਮਝਿਆ/ਵਿਚਾਰਿਆ ਜਾ ਸਕਦਾ ਹੈ। ਭਗਤ ਜੀ ਨੇ ਦਰਸ਼ਨ ਦੇ ਮੁੱਖ ਪੱਖਾਂ - ਪਰਮਸਤਿ, ਸ੍ਰਿਸ਼ਟੀ ਅਤੇ ਮਨੁੱਖ ਆਦਿ ਦੀ ਜੋ ਵਿਆਖਿਆ ਕੀਤੀ ਹੈ, ਉਸ ਦੀ ਵਿਚਾਰ ਇਸ ਪ੍ਰਕਾਰ ਹੈ:-

੧.੧ ਪਰਮਸਤਿ: ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਸਤਿ ਦਾ ਸਰੂਪ ਨਿਵੇਕਲੀ ਦ੍ਰਿਸ਼ਟੀ ਨਾਲ ਨਿਰੁਪਤ ਹੋਇਆ ਹੈ। ਸਮੁੱਚੀ ਬਾਣੀ ਵਿਚ ਸ਼ਾਇਦ ਹੀ ਕੋਈ ਅਜਿਹਾ ਸ਼ਬਦ ਹੋਵੇ ਜਿਸ ਦਾ ਵਿਸ਼ਾ ਸਪੱਸ਼ਟ ਜਾਂ ਲੁਕਵਾਂ ਅਕਾਲ ਪੁਰਖ ਪਰਮਾਤਮਾ ਨਾਲ ਨਾ ਜੁੜਿਆ ਹੋਵੇ। ਭਗਤ ਰਵਿਦਾਸ ਜੀ ਨੇ ਵੀ ਅਕਾਲ ਪੁਰਖ ਸਰਬ-ਸ਼ਕਤੀਮਾਨ ਨੂੰ ਸਰਵ-ਵਿਆਪਕ ਅਤੇ ਸੰਸਾਰਕ ਖੇਡਾਂ ਦਾ ਕਰਤਾ-ਧਰਤਾ ਸਵੀਕਾਰ ਕੀਤਾ ਹੈ :

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥* *(ਪੰਨਾ ੬੫੮)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪਰਮਸਤਿ ਦੇ ਭਿੰਨ-ਭਿੰਨ ਰੂਪ ਬਿਆਨ

*ਸਹਾਇਕ ਪ੍ਰੋਫ਼ੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ ਮੀਰਾਂਪੁਰ। ਮੋ: +੯੧੯੯੮੮੦-੦੪੭੩੩

ਕੀਤੇ ਗਏ ਹਨ, ਜਿਨ੍ਹਾਂ ਦੀ ਵਿਚਾਰ ਇਸ ਪ੍ਰਕਾਰ ਹੈ :

੧.੧.੧ ਅਕਥ: ਗੁਰਬਾਣੀ ਅਨੁਸਾਰ ਅਕਾਲ ਪੁਰਖ ਨੂੰ ਕਥਿਆ ਨਹੀਂ ਜਾ ਸਕਦਾ:

*ਜਿਹਵਾ ਏਕ ਕਵਨ ਗੁਨ ਕਹੀਐ॥*
*ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ॥ (ਪੰਨਾ ੬੭੪)*

ਭਗਤ ਰਵਿਦਾਸ ਜੀ ਇਸ ਪ੍ਰਥਾਇ ਬਚਨ ਕਰਦੇ ਹਨ :

*ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥ (ਪੰਨਾ ੩੪੬)*

ਭਗਤ ਜੀ ਬ੍ਰਹਮ ਨੂੰ ਹੀ ਪਰਮਾਰਥਕ ਸਤ ਪ੍ਰਵਾਨ ਕਰਦੇ ਹਨ। ਉਨ੍ਹਾਂ ਅਨੁਸਾਰ ਉਹ ਆਨੰਦ ਸਰੂਪ ਹੈ, ਨਿਰਗੁਣ, ਨਿਰਾਕਾਰ, ਅਜਨਮਾ ਅਤੇ ਗੁਣਾਤੀਤ ਹੈ। ਇੱਥੇ ਹੀ ਬਸ ਨਹੀਂ ਭਗਤ ਰਵਿਦਾਸ ਜੀ ਦੀ ਬਾਣੀ ਅਨੁਸਾਰ ਇਹ ਬ੍ਰਹਮ ਵਰਣਨ ਤੋਂ ਪਰ੍ਹੇ ਹੈ, ਜੋ ਉਪਮਾ ਰਹਿਤ, ਅਦੁੱਤੀ, ਵਿਲੱਖਣ ਅਤੇ ਆਪਣੇ ਵਰਗਾ ਖ਼ੁਦ ਆਪ ਹੀ ਹੈ :

*ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥*
*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥ (ਪੰਨਾ ੮੫੮)*

੧.੧.੨ ਸਤਿ ਸਰੂਪ ਬ੍ਰਹਮ: ਅਕਾਲ ਪੁਰਖ ਪਰਮਾਤਮਾ (ਬ੍ਰਹਮ) ਨੂੰ ਗੁਰੂ ਸਾਹਿਬ ਨੇ 'ਸਤਿ' ਸਰੂਪ ਦੱਸਿਆ ਹੈ। 'ਸਤਿ' ਤੋਂ ਭਾਵ ਕੇਵਲ ਪਾਰਬ੍ਰਹਮ ਹੈ। ਇਕ ਵਾਹਿਗੁਰੂ ਪਰਮਾਤਮਾ ੧ਓ ਦਾ ਸਭ ਤੋਂ ਪਹਿਲਾ ਅੰਤਮ ਸੱਤਾ ਦ੍ਰਿੜ੍ਹਾਉਣ ਵਾਲਾ ਨਾਉਂ, ਜੋ ਗੁਰੂ ਸਾਹਿਬ ਨੂੰ ਰੱਬੀ-ਅਨੁਭਵ ਦੁਆਰਾ ਪ੍ਰਗਟ ਹੋਇਆ, ਉਹ 'ਸਤਿ' ਹੈ।[੧] ਸਤਿ ਤੋਂ ਭਾਵ ਹੈ ਕਿ ਪਰਮਾਤਮਾ ਕੇਵਲ ਸਿਧਾਂਤ, ਕਲਪਨਾ ਜਾਂ ਨਿਯਮ ਨਹੀਂ, ਸਗੋਂ ਇਕ ਵਾਸਤਵਿਕ ਸੱਤਾ, ਵਜੂਦ ਜਾਂ ਹਸਤੀ ਹੈ, ਜੋ ਆਪਣੀ ਹੋਂਦ ਲਈ ਇਕ-ਦੂਸਰੇ ਉੱਤੇ ਨਿਰਭਰ ਨਹੀਂ। ਇਹ ਤਿੰਨਾਂ ਲੋਕਾਂ ਅਤੇ ਤਿੰਨਾਂ ਕਾਲਾਂ ਵਿਚ ਵੀ ਸਤਿ ਹੈ ਅਤੇ ਇਨ੍ਹਾਂ ਦੇ ਆਦਿ ਅੰਤ ਵਿਚ ਵੀ ਸਤਿ ਹੈ। ਭਗਤ ਰਵਿਦਾਸ ਜੀ ਵੀ ਇਸ ਪ੍ਰਥਾਇ ਕਹਿੰਦੇ ਹਨ ਕਿ ਸਤਿ-ਸਰੂਪ ਬ੍ਰਹਮ ਦੇ ਸੱਚੇ ਨਾਮ ਦਾ ਸਿਮਰਨ ਹੀ ਉਨ੍ਹਾਂ ਲਈ ਆਰਤੀ ਹੈ ਅਤੇ ਪਰਮਾਤਮਾ ਦੇ ਭੋਗ ਲਈ ਵੀ ਉਨ੍ਹਾਂ ਕੋਲ ਕੇਵਲ ਉਸ ਦਾ ਸੱਚਾ ਅਤੇ ਸਥਿਰ ਨਾਮ ਹੀ ਹੈ :

*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥ (ਪੰਨਾ ੬੯੪)*

੧.੧.੩ ਸਰਗੁਣ ਸਰੂਪ ਬ੍ਰਹਮ: ਭਗਤ ਰਵਿਦਾਸ ਜੀ ਨਿਰਗੁਣ ਬ੍ਰਹਮ ਦੇ ਉਪਾਸ਼ਕ ਸਨ, ਪਰੰਤੂ ਉਨ੍ਹਾਂ ਨੇ ਅਨੇਕ ਸੰਭਾਵਿਤ ਢੰਗਾਂ ਨਾਲ ਪ੍ਰਭੂ ਦੇ ਸਰਗੁਣ ਸਰੂਪ ਨੂੰ ਮੂਰਤੀਮਾਨ ਕਰਨ ਦਾ ਜਤਨ ਵੀ ਕੀਤਾ ਹੈ। ਭਗਤ ਜੀ ਦੁਆਰਾ ਵਿਅਕਤ ਸੁਰਗੁਣ ਸਰੂਪ-ਬ੍ਰਹਮ, ਸਰਗੁਣੀ ਭਗਤਾਂ ਦੇ ਅਵਤਾਰੀ ਸਰੂਪ ਵਰਗਾ ਨਹੀਂ, ਸਗੋਂ ਇਹ ਸਰਗੁਣ ਤਾਂ ਨਿਰਗੁਣ ਤੋਂ ਹੀ ਉਤਪੰਨ ਹੋਇਆ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਭਾਵਾਤਮਿਕ ਭਗਤੀ ਨੂੰ ਪ੍ਰਮੁੱਖਤਾ ਪ੍ਰਾਪਤ ਹੈ। ਇਸੇ ਅਧੀਨ ਉਨ੍ਹਾਂ ਨੇ ਪ੍ਰਭੂ ਦੇ ਸੁੰਦਰ, ਮਧੁਰ ਅਤੇ ਪ੍ਰਿਯ ਸਰੂਪ ਨੂੰ ਕਲਪਿਆ, ਪ੍ਰੇਮ ਭਰੇ ਵਲਵਲਿਆਂ ਨਾਲ

ਉਸ ਨੂੰ ਯਾਦ ਕੀਤਾ ਅਤੇ ਉਸ ਦੇ ਪ੍ਰੇਮ ਪਾਤਰ ਬਣੇ। ਅਕਾਲ ਪੁਰਖ ਬ੍ਰਹਮ ਨੂੰ ਮਾਤਾ-ਪਿਤਾ ਦੇ ਰੂਪ ਵਿਚ ਨਿਰੁਪਤ ਕਰਦੇ ਹੋਏ ਭਗਤ ਜੀ ਫੁਰਮਾਉਂਦੇ ਹਨ:

*ਸੋਈ ਮੁਕੰਦੁ ਮੁਕਤਿ ਕਾ ਦਾਤਾ॥*
*ਸੋਈ ਮੁਕੰਦੁ ਹਮਰਾ ਪਿਤ ਮਾਤਾ॥* (ਪੰਨਾ ੮੭੫)

੧.੧.੪ ਦਿਆਲੂ: ਅੰਤਰਜਾਮੀ ਹੋਣ ਦੇ ਨਾਲ-ਨਾਲ ਅਕਾਲ ਪੁਰਖ ਵਾਹਿਗੁਰੂ ਕਿਰਪਾ ਦਾ ਸਮੁੰਦਰ ਵੀ ਹੈ। ਉਹ ਸਦੈਵ ਹੀ ਦਿਆਲੂ, ਕ੍ਰਿਪਾਲੂ ਅਤੇ ਬਖ਼ਸ਼ਿੰਦ ਹੈ। ਸ਼ਰਨ ਆਏ ਨੂੰ ਪ੍ਰਤਿਪਾਲਣਾ ਉਸ ਦਾ ਪਹਿਲਾ ਕਰਮ ਹੈ। ਭਗਤ ਰਵਿਦਾਸ ਜੀ ਨੇ ਵੀ ਬੜੇ ਦੀਨ ਭਾਵ ਨਾਲ ਪੂਰਨ ਪਦ ਦੀ ਪ੍ਰਾਪਤੀ ਲਈ, ਪ੍ਰਭੂ ਨੂੰ ਦਿਆਲੂ ਜਾਣ ਕੇ ਇਉਂ ਬੇਨਤੀ ਕੀਤੀ ਹੈ:

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ*
*ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥* (ਪੰਨਾ ੬੯੪)

੧. ੨ ਸ੍ਰਿਸ਼ਟੀ: ਗੁਰਬਾਣੀ ਵਿਚ ਸ੍ਰਿਸ਼ਟੀ ਰਚਨਾ ਪ੍ਰਥਾਇ ਅਨੇਕਾਂ ਵਿਚਾਰ ਮਿਲਦੇ ਹਨ। ਗੁਰੂ ਸਾਹਿਬ ਨੇ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦੀ ਅਵਸਥਾ ਬਾਰੇ ਵੀ ਜ਼ਿਕਰ ਕੀਤਾ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਸਭ ਬ੍ਰਹਮ ਹੀ ਬ੍ਰਹਮ ਨਿਰਗੁਣ ਰੂਪ ਵਿਚ ਸੀ, ਸਭ ਧੁੰਧੂਕਾਰ ਸੀ। ਧਰਤੀ, ਅਸਮਾਨ, ਸੂਰਜ, ਚੰਦ, ਦਿਨ, ਰਾਤ, ਪਾਣੀ, ਹਵਾ, ਜੀਵ ਅਤੇ ਜੰਤੂ ਕੁਝ ਵੀ ਨਹੀਂ ਸਨ। ਬਸ, ਅਕਾਲ ਹੀ ਅਕਾਲ ਸੀ:

*ਅਰਬਦ ਨਰਬਦ ਧੁੰਧੂਕਾਰਾ॥*
*ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥* (ਪੰਨਾ ੧੦੩੫)

ਬੇਸ਼ਕ ਸ੍ਰਿਸ਼ਟੀ ਰਚਨਾ ਸਬੰਧੀ ਕਈ ਮਤ ਪ੍ਰਚਲਿਤ ਹੋਏ, ਪਰੰਤੂ ਫਿਰ ਵੀ ਸ੍ਰਿਸ਼ਟੀ ਰਚਨਾ ਦੇ ਰਹੱਸ ਨੂੰ ਅੱਜ ਤਕ ਕੋਈ ਵੀ ਪੂਰਨ ਰੂਪ ਵਿਚ ਜਾਣ ਨਹੀਂ ਸਕਿਆ। ਇਸ ਸਬੰਧੀ ਗੁਰੂ ਸਾਹਿਬ ਫੁਰਮਾਉਂਦੇ ਹਨ :

*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* (ਪੰਨਾ ੪)

ਭਗਤ ਰਵਿਦਾਸ ਜੀ ਦੀ ਬਾਣੀ ਸ੍ਰਿਸ਼ਟੀ ਰਚਨਾ ਦੇ ਸਬੰਧ ਵਿਚ ਉਪਰੋਕਤ ਵਿਚਾਰਾਂ ਵਾਂਗ ਕੋਈ ਸਿਲਸਿਲੇਵਾਰ ਵਿਚਾਰ-ਦਰਸ਼ਨ ਨਹੀਂ ਉਸਾਰਦੀ। ਅਜਿਹਾ ਇਸ ਲਈ ਹੈ ਕਿਉਂਕਿ ਭਗਤ ਰਵਿਦਾਸ ਜੀ ਬਾਣੀ ਦਾਰਸ਼ਨਿਕ ਸੂਤਰਾਂ ਦੇ ਟਾਕਰੇ ਰਹੱਸਵਾਦੀ ਵਿਚਾਰ ਦਰਸ਼ਨ ਦੀ ਧਾਰਨੀ ਹੈ। ਭਗਤ ਜੀ ਨੂੰ ਆਪਣੀ ਅੰਤਰ-ਦ੍ਰਿਸ਼ਟੀ ਰਾਹੀਂ ਨਿੱਜੀ ਜੀਵਨ-ਅਨੁਭਵ ਦੇ ਆਧਾਰ 'ਤੇ ਜੋ ਰਹੱਸ ਸਮਝ-ਗੋਚਰ ਹੋਇਆ, ਉਨ੍ਹਾਂ ਨੇ ਸਰਲ ਭਾਸ਼ਾ ਵਿਚ ਬਿਆਨ ਕਰ ਦਿਤਾ। ਭਗਤ ਰਵਿਦਾਸ ਜੀ ਇਸ ਦ੍ਰਿਸ਼ਟਮਾਨ ਜਗਤ ਨੂੰ ਸਿਧਾਂਤਕ ਪੱਧਰ 'ਤੇ ਮਿਥਿਆ, ਨਾਸ਼ਵਾਨ ਅਤੇ ਝੂਠ

ਦਰਸਾਉਂਦੇ ਹਨ। ਭਗਤ ਰਵਿਦਾਸ ਜੀ ਸਾਰੀ ਸ੍ਰਿਸ਼ਟੀ ਦਾ ਮਾਲਕ ਇਕ ਦੱਸਦੇ ਹੋਏ ਉਸ ਦੇ ਦਰਸ਼ਨਾਂ ਦੀ ਤਾਂਘ ਇਉਂ ਜ਼ਾਹਿਰ ਕਰਦੇ ਹਨ:

*ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥ (ਪੰਨਾ ੩੪੬)*

ਭਗਤ ਜੀ ਨੇ ਬਾਜ਼ੀਗਰ ਤੇ ਬਾਜ਼ੀ ਦੇ ਦ੍ਰਿਸ਼ਟਾਂਤ ਰਾਹੀਂ ਜਗਤ ਦੇ ਸਤਿ ਅਤੇ ਅਸਤਿ ਹੋਣ ਦੀ ਵਿਆਖਿਆ ਕੀਤੀ ਹੈ :

*ਕਹਿ ਰਵਿਦਾਸ ਬਾਜੀ ਜਗੁ ਭਾਈ॥*
*ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ॥ (ਪੰਨਾ ੪੮੭)*

ਭਗਤ ਰਵਿਦਾਸ ਜੀ ਅਨੁਸਾਰ ਮਨੁੱਖ ਦੀ ਜ਼ਿੰਦਗੀ ਦਾ ਸਮਾਂ ਹਰ ਪਲ ਘਟਦਾ ਜਾ ਰਿਹਾ ਹੈ :

*ਜੋ ਦਿਨ ਆਵਹਿ ਸੋ ਦਿਨ ਜਾਹੀ॥*
*ਕਰਨਾ ਕੂਚੁ ਰਹਨੁ ਥਿਰੁ ਨਾਹੀ॥ (ਪੰਨਾ ੭੯੩)*

੧.੩ ਮਨੁੱਖ: ਸ੍ਰਿਸ਼ਟੀ ਵਿਚ ਮਨੁੱਖ ਸ਼੍ਰੋਮਣੀ ਜੀਵ ਹੈ। ਇਹ ਅਸ਼ਰਫੁਲ-ਮਖਲੂਕਾਤ ਹੈ। ਜੀਵ ਅਤੇ ਬ੍ਰਹਮ ਦੇ ਮੂਲ ਤੱਤ ਆਤਮਾ ਅਤੇ ਪਰਮਾਤਮਾ ਵਿਚ ਕੋਈ ਭਿੰਨਤਾ ਨਹੀਂ ਹੈ। ਅਗਿਆਨਤਾ ਅਤੇ ਅਵਿੱਦਿਆ ਦੇ ਭਰਮ ਵਿਚ ਪੈ ਕੇ ਜੀਵ ਆਪਣੇ ਆਪ ਨੂੰ ਬ੍ਰਹਮ ਤੋਂ ਅਲਗ ਸਮਝਣ ਲੱਗ ਪੈਂਦਾ ਹੈ। ਇਸ ਮਤ ਨੂੰ ਸਪੱਸ਼ਟ ਕਰਦਿਆਂ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਅਵਿੱਦਿਆ ਦੇ ਕਾਰਨ ਹੀ ਸਤ-ਅਸਤ ਅਤੇ ਚੰਗੇ-ਮੰਦੇ ਦੀ ਪਰਖ ਕਰਨ ਵਾਲੀ ਬੁੱਧੀ ਮਲੀਨ, ਅਰਥਾਤ ਧੁੰਦਲੀ ਹੋ ਜਾਂਦੀ ਹੈ :

*ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥ਰਹਾਉ॥ (ਪੰਨਾ ੪੮੬)*

ਮਨੁੱਖਾ ਜਨਮ ਦੀ ਦੁਰਲੱਭਤਾ ਨੂੰ ਦਰਸਾਉਂਦੇ ਹੋਏ ਭਗਤ ਜੀ ਫੁਰਮਾਉਂਦੇ ਹਨ:

*ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥*
*ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ*
*ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥ (ਪੰਨਾ ੬੫੮)*

ਭਗਤ ਰਵਿਦਾਸ ਜੀ ਜੀਵ ਨੂੰ ਚਿਤਾਵਨੀ ਦਿੰਦੇ ਹਨ ਕਿ ਹੇ ਜੀਵ! ਤੂੰ ਅਵਿੱਦਿਆ ਕਾਰਨ ਅਸਲੀਅਤ ਤੋਂ ਅੱਖਾਂ ਮੀਟੀ ਬੈਠਾ ਹੈਂ ਅਤੇ ਇਸ ਜੀਵਨ ਤੇ ਜਗਤ ਨੂੰ ਸੱਚ ਮੰਨੀ ਬੈਠਾ ਹੈਂ :

*ਕਿਆ ਤੂ ਸੋਇਆ ਜਾਗੁ ਇਆਨਾ॥*
*ਤੈ ਜੀਵਨੁ ਜਗਿ ਸਚੁ ਕਰਿ ਜਾਨਾ॥ (ਪੰਨਾ ੭੯੩-੯੪)*

ਜਦੋਂ ਜੀਵ ਨਾਮ ਜਪਦਾ ਹੋਇਆ ਸੰਗਤ ਦੀ ਸੇਵਾ ਕਰਦਾ ਹੈ ਤਾਂ ਇਕ ਦਿਨ ਅਜਿਹਾ ਆਉਂਦਾ ਹੈ ਜਦ ਉਹ ਪ੍ਰਭੂ-ਪਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ। ਭਗਤ ਜੀ ਵੀ ਭਗਤ ਅਤੇ ਪ੍ਰਭੂ ਵਿਚ ਅਭੇਦਤਾ ਦਾ ਜ਼ਿਕਰ ਕਰਦੇ ਹੋਏ ਫੁਰਮਾਉਂਦੇ ਹਨ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

*ਕਨਕ ਕਟਿਕ ਜਲ ਤਰੰਗ ਜੈਸਾ॥* *(ਪੰਨਾ ੯੩)*

੨. ਧਾਰਮਿਕ ਆਧਾਰ: ਮਨੁੱਖਾ ਜੀਵਨ ਧਰਮ ਦੀ ਸਰਪ੍ਰਸਤੀ ਹੇਠ ਚੱਲ ਕੇ ਸਫਲ ਹੋ ਸਕਦਾ ਹੈ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਰਾਹੀਂ ਧਾਰਮਿਕ ਆਧਾਰਾਂ ਨੂੰ ਨਿਸ਼ਾਨਦੇਹ ਕੀਤਾ ਹੈ, ਜਿਸ ਰਾਹੀਂ ਮਨੁੱਖਾ ਜਨਮ ਸਫਲ ਹੋ ਸਕਦਾ ਹੈ। ਇਹ ਆਧਾਰ ਹਨ ਨਾਮ ਅਤੇ ਮੁਕਤੀ, ਜਿਨ੍ਹਾਂ ਦੀ ਸੰਖੇਪ ਵਿਚਾਰ ਹੇਠ ਲਿਖੇ ਅਨੁਸਾਰ ਹੈ:

੨.੧ ਨਾਮ : ਗੁਰਬਾਣੀ ਵਿਚ ਨਾਮ ਦੀ ਮਹਿਮਾ ਦਰਸਾਈ ਗਈ ਹੈ। ਗੁਰੂ ਸਾਹਿਬ ਅਨੁਸਾਰ ਇਸ ਭਵ-ਸਾਗਰ ਨੂੰ ਪਾਰ ਕਰਨ ਦਾ ਇੱਕੋ ਇਕ ਅਦੁੱਤੀ ਸਾਧਨ ਨਾਮ ਹੈ। ਭਗਤ ਰਵਿਦਾਸ ਜੀ ਵੀ ਇਸੇ ਖਿਆਲ ਨੂੰ ਇਉਂ ਦ੍ਰਿੜ੍ਹ ਕਰਵਾਉਂਦੇ ਹਨ :

*ਸਤ ਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥* *(ਪੰਨਾ ੩੪੬)*

ਭਗਤ ਜੀ ਦੱਸਦੇ ਹਨ ਕਿ ਪਰਮਾਤਮਾ ਦਾ ਸਿਮਰਨ ਕਰਨ ਨਾਲ ਭਗਤਾਂ ਦਾ ਨਿਸਤਾਰਾ ਹੁੰਦਾ ਹੈ :

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥* *(ਪੰਨਾ ੪੮੭)*

ਨਾਮ ਜਪਣ ਦਾ ਢੰਗ ਦਰਸਾਉਂਦੇ ਹੋਏ ਭਗਤ ਜੀ ਕਹਿੰਦੇ ਹਨ:

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ॥*
*(ਪੰਨਾ ੬੯੪)*

੨.੨ ਮੁਕਤੀ: ਅਧਿਆਤਮਿਕ ਦ੍ਰਿਸ਼ਟੀ ਤੋਂ ਮੁਕਤੀ ਦਾ ਭਾਵ ਹੈ ਮਾਇਆ ਦੇ ਪ੍ਰਭਾਵ ਜਾਂ ਬੰਧਨਾਂ ਤੋਂ ਖ਼ਲਾਸੀ ਜਾਂ ਦੁਖਾਂ-ਕਲੇਸ਼ਾਂ ਦਾ ਅੰਤ। ਦਾਰਸ਼ਨਿਕਾਂ ਨੇ ਇਸ ਅਵਸਥਾ ਨੂੰ ਵੱਖਰੇ-ਵੱਖਰੇ ਨਾਂ ਦਿੱਤੇ ਹਨ ਜਿਵੇਂ: ਮੋਕਸ਼, ਮੁਕਤੀ, ਨਿਰਵਾਣ, ਅਮਰਾਪਦ, ਤੁਰੀਆਵਸਥਾ, ਕੈਵਲਯ, ਪਰਮਪਦ, ਪਰਮਗਤਿ, ਪਰਮ-ਸੁਖ ਆਦਿ।

ਭਗਤ ਰਵਿਦਾਸ ਜੀ ਨੇ ਮੁਕਤੀ ਪ੍ਰਥਾਇ ਨਿਰਵਾਨ ਪਦ ਲਈ ਸਮਭਾਵੀ ਸ਼ਬਦ 'ਬੇਗਮਪੁਰਾ' ਦੀ ਵਰਤੋਂ ਕੀਤੀ ਹੈ। ਅਸਲ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪਰੰਪਰਾਗਤ 'ਮੁਕਤੀ' ਦੀ ਲੋਚਾ ਕਰਨ ਦੀ ਬਜਾਇ 'ਜੀਵਨ-ਮੁਕਤੀ' ਦੀ ਇੱਛਾ ਪ੍ਰਗਟਾਈ ਗਈ ਹੈ।

ਗੁਰਬਾਣੀ ਮਨੁੱਖ ਨੂੰ ਜਿਊਂਦੇ ਜੀਅ ਮੁਕਤ ਹੋਣ ਦੀ ਪ੍ਰੇਰਨਾ ਦਿੰਦੀ ਹੈ। ਭਗਤ ਰਵਿਦਾਸ ਜੀ ਲਈ ਇਹ ਅਵਸਥਾ 'ਬੇਗਮਪੁਰਾ' ਹੈ, ਜਿੱਥੇ ਜੀਵ ਨੂੰ ਨਾ ਕੋਈ ਗ਼ਮ ਹੈ, ਨਾ ਦੁਖ, ਨਾ ਚਿੰਤਾ, ਨਾ ਘਬਰਾਹਟ, ਨਾ ਕੋਈ ਨਿੱਜੀ ਜਾਇਦਾਦ, ਨਾ ਹੀ ਉਸ ਉੱਪਰ ਕਿਸੇ ਕਰ ਦੇ ਲਗਣ ਦਾ ਡਰ। ਇਸ ਅਵਸਥਾ ਵਿਚ ਕਿਸੇ ਗ਼ਲਤ ਜਾਂ ਪਾਪ ਕਰਮ ਕਰਨ ਦਾ ਖ਼ਤਰਾ ਨਹੀਂ ਰਹਿ ਜਾਂਦਾ। ਇਹ ਅਵਸਥਾ ਡਰ-ਰਹਿਤ ਅਤੇ

ਗਿਰਾਵਟ-ਹੀਣ ਹੁੰਦੀ ਹੈ। ਭਗਤ ਜੀ ਉਸ ਨੂੰ ਆਪਣਾ ਹਮਵਤਨੀ ਅਤੇ ਮਿੱਤਰ ਸਮਝਦੇ ਹਨ ਜੋ ਮੋਖ਼ਸ਼ ਅਵਸਥਾ ਦਾ ਧਾਰਨੀ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤ ਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥੨॥*
*(ਪੰਨਾ ੩੪੫)*

ਭਗਤ ਜੀ ਦੀ ਦ੍ਰਿਸ਼ਟੀ ਵਿਚ ਸ਼ੁਭ ਕਰਮਾਂ ਦੀ ਮਹੱਤਤਾ ਉਸ ਵੇਲੇ ਤਕ ਹੀ ਹੈ ਜਦੋਂ ਤਕ ਜੀਵਾਤਮਾ ਕਰਮਾਂ ਦੁਆਰਾ ਆਤਮਿਕ ਗਿਆਨ ਹਾਸਲ ਨਹੀਂ ਕਰਦੀ। ਜਦੋਂ ਇਸ ਨੂੰ ਗਿਆਨ ਪ੍ਰਾਪਤ ਹੋ ਗਿਆ, ਇਹ ਨਿਰਵਾਣ ਪਦ ਦੀ ਅਧਿਕਾਰੀ ਬਣ ਗਈ, ਤਾਂ ਇਸ ਦੇ ਸਾਰੇ ਕਰਮ ਵੀ ਆਪਣੇ ਆਪ ਨਸ਼ਟ ਹੋ ਜਾਂਦੇ ਹਨ ਅਤੇ ਇਹ ਜਿਊਂਦੇ-ਜੀਅ ਮੁਕਤੀ (ਜੀਵਨ ਮੁਕਤੀ) ਪ੍ਰਾਪਤ ਕਰ ਲੈਂਦੀ ਹੈ :

*ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥*
*ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਤ ਮੁਕਤ ਸਦਾ ਨਿਰਬਾਨ॥*
*(ਪੰਨਾ ੧੧੬੭)*

੩) ਸਾਧਨਾ ਮਾਰਗ: ਭਗਤ ਰਵਿਦਾਸ ਜੀ ਦੀ ਬਾਣੀ ਵਿਚਲੇ ਸਿਧਾਂਤਕ ਆਧਾਰਾਂ ਦੇ ਸੰਦਰਭ ਵਿਚ ਇਕ ਨੁਕਤਾ ਸਾਧਨਾ ਮਾਰਗ ਦਾ ਵੀ ਹੈ, ਜਿਸ ਦੇ ਹੇਠ ਲਿਖੇ ਅੰਗ ਹਨ:

੩.੧ ਭਗਤੀ: ਗੁਰਬਾਣੀ ਅਨੁਸਾਰ ਭਗਤੀ ਪ੍ਰਭੂ-ਪ੍ਰਾਪਤੀ ਦਾ ਇਕ ਵਿਸ਼ੇਸ਼ ਸਾਧਨ ਹੈ। ਮੁਕਤੀ ਦੀ ਪ੍ਰਾਪਤੀ ਲਈ ਭਗਤੀ ਇਕ ਅਜਿਹਾ ਰਸਤਾ ਹੈ ਜਿਸ 'ਤੇ ਚੱਲ ਕੇ ਮਨੁੱਖ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ। ਭਗਤ ਜੀ ਨੇ ਵੀ ਪ੍ਰਭੂ-ਭਗਤੀ 'ਤੇ ਜ਼ੋਰ ਦਿੱਤਾ ਹੈ। ਭਗਤੀ ਦੀ ਉਪਮਾ ਕਰਦੇ ਹੋਏ ਆਪ ਫੁਰਮਾਉਂਦੇ ਹਨ:

*ਤੁਮਰੇ ਭਜਨ ਕਟਹਿ ਜਮ ਫਾਂਸਾ॥*
*ਭਗਤਿ ਹੇਤ ਗਾਵੈ ਰਵਿਦਾਸਾ॥* *(ਪੰਨਾ ੬੫੯)*

ਭਗਤੀ ਰਾਹੀਂ ਹੀ ਭਗਤ ਰਵਿਦਾਸ ਜੀ ਨੇ ਪ੍ਰਭੂ ਪ੍ਰਾਪਤੀ ਕੀਤੀ :

*ਕਹਿ ਰਵਿਦਾਸ ਸਭੈ ਜਗ ਲੂਟਿਆ॥*
*ਹਮ ਤਉ ਏਕ ਰਾਮੁ ਕਹਿ ਛੂਟਿਆ॥* *(ਪੰਨਾ ੭੯੪)*

੩.੨ ਸਤਿ-ਸੰਗਤਿ: ਸਤਿ-ਸੰਗਤਿ ਅਧਿਆਤਮਿਕ ਉੱਨਤੀ ਦਾ ਇੱਕ ਮਹੱਤਵਪੂਰਨ

ਸਾਧਨ ਹੈ। ਸਤਿ-ਸੰਗਤਿ ਤੋਂ ਭਾਵ ਹੈ ਸੱਚਾ, ਸ੍ਰੇਸ਼ਠ ਜਾਂ ਉੱਤਮ ਸਾਥ। ਇਹ ਸਾਥ ਕਿਉਂਕਿ ਚੰਗੇ ਜਾਂ ਭਲੇ ਪੁਰਸ਼ਾਂ ਦੁਆਰਾ ਹੀ ਪ੍ਰਾਪਤ ਹੁੰਦਾ ਹੈ ਇਸ ਲਈ ਗੁਰਬਾਣੀ ਵਿਚ ਸਤਿ-ਸੰਗਤਿ ਦਾ ਭਾਵ-ਬੋਧ ਸਤਸੰਗ, ਸਾਧ-ਸੰਗਤਿ, ਸਾਧ-ਸੰਗ, ਹਰਿ-ਜਨ-ਸੰਗਤ ਆਦਿ ਸ਼ਬਦ ਵਰਤ ਕੇ ਵੀ ਕਰਵਾਇਆ ਗਿਆ ਹੈ। ਭਗਤ ਰਵਿਦਾਸ ਜੀ ਵੀ ਇਸ ਖਿਆਲ ਨੂੰ ਇਉਂ ਦ੍ਰਿੜ੍ਹ ਕਰਵਾਉਂਦੇ ਹਨ:

*ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥*
*ਸਾਧਸੰਗਤਿ ਪਾਈ ਪਰਮ ਗਤੇ॥* *(ਪੰਨਾ ੧੨੯੩)*

ਭਗਤ ਰਵਿਦਾਸ ਜੀ ਸੰਤਾਂ ਦੀ ਸੰਗਤ ਕਰਨ ਹਿੱਤ ਫੁਰਮਾਉਂਦੇ ਹਨ :

*ਸੰਤ ਤੁਝੀ ਤਨੁ ਸੰਗਤਿ ਪ੍ਰਾਨ॥*
*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥*
*ਸੰਤ ਚੀ ਸੰਗਤਿ ਸੰਤ ਕਥਾ ਰਸੁ॥*
*ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥* *(ਪੰਨਾ ੪੮੬)*

੩.੩ ਪ੍ਰਭੂ ਅਭੇਦਤਾ: ਗੁਰਬਾਣੀ ਵਿਚ ਮਨੁੱਖ ਦਾ ਜੀਵਨ ਮਨੋਰਥ ਪ੍ਰਭੂ-ਮਿਲਾਪ ਦਰਸਾਇਆ ਗਿਆ ਹੈ। ਪਰਮਾਤਮਾ ਦੀ ਕਿਰਪਾ ਸਦਕਾ ਨਾਮ ਜਪਦੇ ਹੋਏ, ਹੌਲੇ-ਹੌਲੇ ਅਜਿਹੀ ਅਵਸਥਾ ਆਉਂਦੀ ਹੈ ਜਦੋਂ ਮਨੁੱਖ ਪਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ। ਭਗਤ ਜੀ ਨੇ ਵੀ ਪ੍ਰਭੂ ਅਭੇਦਤਾ ਦਾ ਵਰਣਨ ਇਉਂ ਕੀਤਾ ਹੈ:

*ਸੰਤ ਅਨੰਤਹਿ ਅੰਤਰੁ ਨਾਹੀ॥* *(ਪੰਨਾ ੪੮੬)*

੪) ਸਮਾਜਿਕ ਆਧਾਰ: ਧਰਮ ਅਤੇ ਸਮਾਜ ਇਕ ਦੂਜੇ 'ਤੇ ਆਧਾਰਿਤ ਹਨ। ਇਸ ਲਈ ਸਮਾਜ ਨੂੰ ਧਰਮ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਭਗਤ ਰਵਿਦਾਸ ਜੀ ਦੀ ਬਾਣੀ ਵਿਚਲੇ ਸਮਾਜਿਕ ਆਧਾਰਾਂ ਦੇ ਅਹਿਮ ਪਹਿਲੂ ਹਨ— ਜਾਤ-ਪਾਤ, ਇਸਤਰੀ ਤੇ ਕਰਮ-ਕਾਂਡ।

੪.੧ ਜਾਤ-ਪਾਤ: ਭਗਤ ਰਵਿਦਾਸ ਜੀ ਦਾ ਸਮਕਾਲੀਨ ਸਮਾਜ ਜਾਤ-ਪਾਤੀ ਵਿਚਾਰਾਂ ਨਾਲ ਪੂਰੀ ਤਰ੍ਹਾਂ ਪ੍ਰਭਾਵਿਤ ਸੀ। ਉਨ੍ਹਾਂ ਨੇ ਗੁਰਬਾਣੀ ਦੇ ਖਿਆਲ ਇਉਂ ਪੇਸ਼ ਕੀਤੇ ਹਨ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥* *(ਪੰਨਾ ੧੧੦੬)*

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਰਾਮ ਦਾ ਨਾਮ ਜਪਨ ਵਾਲੇ ਸਾਧਕ ਦੀ ਕੋਈ ਜਾਤ ਨਹੀਂ ਹੁੰਦੀ:

*ਕਹਿ ਰਵਿਦਾਸ ਜੋ ਜਪੈ ਨਾਮੁ॥*

*ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥* *(ਪੰਨਾ ੧੧੯੬)*

੪.੨ ਇਸਤਰੀ: ਪਰਮਾਤਮਾ ਦੀ ਸਾਜੀ ਬਹੁਭਾਂਤੀ ਰਚਨਾ ਦਾ ਇਕ ਅਹਿਮ ਪੱਖ ਸਮਾਜ ਹੈ ਅਤੇ ਸਮਾਜਿਕ ਅਵਸਥਾ ਕਾਫੀ ਹਦ ਤਕ ਇਸਤਰੀ ਤੋਂ ਪ੍ਰਭਾਵਿਤ ਹੁੰਦੀ ਹੈ। ਸੋ ਕਿਸੇ ਵੀ ਸੰਸਕ੍ਰਿਤੀ ਨੂੰ ਸਮਝਣ ਲਈ ਇਸਤਰੀ ਦੀ ਸਥਿਤੀ ਨੂੰ ਜਾਣ ਲੈਣਾ ਬਹੁਤ ਸਹਾਇਕ ਹੁੰਦਾ ਆਇਆ ਹੈ।

ਗੁਰਮਤਿ ਦੀ ਇਹ ਵਿਲੱਖਣਤਾ ਹੈ ਕਿ ਗੁਰੂ ਸਾਹਿਬ ਨੇ ਪਰੰਪਰਾਗਤ ਰੂੜ੍ਹੀਵਾਦੀ ਵਿਚਾਰਾਂ ਨੂੰ ਠੋਕਰ ਮਾਰਦੇ ਹੋਏ ਰਾਜਿਆਂ-ਮਹਾਰਾਜਿਆਂ ਦੀ ਜਨਮਦਾਤੀ 'ਇਸਤਰੀ' ਨੂੰ ਮਾਣ ਦਿੱਤਾ। ਭਗਤ ਜੀ ਵੀ ਇਸਤਰੀ ਨੂੰ ਸੁਹਾਗਣ ਰੂਪ ਵਿਚ ਪੇਸ਼ ਕਰਦੇ ਹਨ:

*ਸਹ ਕੀ ਸਾਰ ਸੁਹਾਗਨਿ ਜਾਨੈ॥*
*ਤਜਿ ਅਭਿਮਾਨੁ ਸੁਖ ਰਲੀਆ ਮਾਨੈ॥* *(ਪੰਨਾ ੭੯੩)*

ਗੁਰਬਾਣੀ ਵਿਚ ਇਸਤਰੀ ਨੂੰ ਜਿੱਥੇ ਵਡਿਆਈ ਦਿਤੀ ਗਈ ਹੈ, ਉੱਥੇ ਨਾਲ ਹੀ ਇਸਤਰੀ ਨੂੰ ਮਾਇਆ ਰੂਪ 'ਚ ਵੀ ਅਭਿਵਿਅਕਤ ਕੀਤਾ ਗਿਆ ਹੈ। ਭਗਤ ਜੀ ਵੀ ਇਸੇ ਖਿਆਲ ਨੂੰ ਦ੍ਰਿੜ੍ਹ ਕਰਵਾਉਂਦੇ ਹਨ :

*ਘਰ ਕੀ ਨਾਰਿ ਉਰਹਿ ਤਨ ਲਾਗੀ॥*
*ਉਹ ਤਉ ਭੂਤੁ ਭੂਤੁ ਕਰਿ ਭਾਗੀ॥੩॥* *(ਪੰਨਾ ੭੯੪)*

੪.੩ ਕਰਮ-ਕਾਂਡ: 'ਕਰਮ' ਦਾ ਅਰਥ ਹੈ ਕ੍ਰਿਆ ਅਤੇ 'ਕਾਂਡ' ਦਾ ਅਰਥ ਹੈ ਹਿੱਸਾ ਜਾਂ ਭਾਗ। ਕਰਮ-ਕਾਂਡ ਦਾ ਮੂਲ ਰੂਪ ਵਿਚ ਸੰਬੰਧ ਮਨੁੱਖ ਦੇ ਹਰ ਪ੍ਰਕਾਰ ਦੇ ਕਰਮਾਂ ਨਾਲ ਹੈ, ਜਿਸ ਵਿਚ ਧਾਰਮਿਕ ਕ੍ਰਿਆਵਾਂ ਵੀ ਸ਼ਾਮਲ ਹਨ, ਪਰ ਸਥੂਲ ਰੂਪ ਵਿਚ ਧਾਰਮਿਕ ਕ੍ਰਿਆਵਾਂ ਨੂੰ ਹੀ ਕਰਮ-ਕਾਂਡ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਪਾਖੰਡ ਪੂਰਨ ਕਰਮ-ਕਾਂਡਾਂ ਜਾਂ ਬਾਹਰਲੇ ਧਾਰਮਿਕ ਆਚਾਰਾਂ ਦੀ ਨਿਰਾਸਤਾ ਉੱਤੇ ਵਿਸਥਾਰ ਨਾਲ ਜ਼ੋਰ ਦਿੱਤਾ ਗਿਆ ਹੈ। ਭਗਤ ਰਵਿਦਾਸ ਜੀ ਵੀ ਇਸ ਪ੍ਰਥਾਇ ਕਹਿੰਦੇ ਹਨ:

*ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧ ਬਿਕਾਰ॥*
*ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥* *(ਪੰਨਾ ੩੪੬)*

ਭਗਤ ਰਵਿਦਾਸ ਜੀ ਦੇ ਸਮੇਂ ਪੂਜਾ-ਵਿਧਾਨ ਕੁਝ ਇਸ ਤਰ੍ਹਾਂ ਦਾ ਸੀ ਕਿ ਇਹ ਕੇਵਲ ਉੱਚ ਵਰਗਾਂ ਤੇ ਅਮੀਰ ਤਬਕੇ ਨੂੰ ਹੀ ਰਾਸ ਆ ਸਕਦਾ ਸੀ। ਇਸ ਵਿਚ ਵਡਮੁੱਲੀਆਂ ਵਸਤਾਂ ਜਿਵੇਂ: ਚੰਦਨ, ਧੂਫ, ਦੀਪ, ਦੁੱਧ, ਫ਼ਲ, ਫੁੱਲ ਆਦਿ ਦੀ ਵਰਤੋਂ ਹੁੰਦੀ ਸੀ। ਆਪ ਨੇ ਇਸ ਨੂੰ ਇਕ ਨਵਾਂ ਰੂਪ ਦੇ ਕੇ ਸਿੱਧ ਕੀਤਾ ਕਿ ਅਸਲੀ ਪੂਜਾ ਤਾਂ ਤਨ-ਮਨ ਦੇ ਅਰਪਨ ਕਰਨ ਨਾਲ ਹੀ ਹੁੰਦੀ ਹੈ। ਬਾਕੀ ਸਭ ਵਸਤਾਂ ਤਾਂ ਜੂਠੀਆਂ ਹਨ ਤੇ ਸੁੱਚੇ ਇਸ਼ਟ ਲਈ ਜੂਠੀਆਂ ਵਸਤਾਂ ਦੀ ਵਰਤੋਂ ਜਾਇਜ਼ ਨਹੀਂ। ਦੁੱਧ ਇਸ ਲਈ ਜੂਠਾ ਹੋ ਜਾਂਦਾ ਹੈ ਕਿ ਵੱਛਾ ਧਾਰ ਕੱਢਣ ਤੋਂ ਪਹਿਲਾਂ ਹੀ ਗਾਂ ਦੇ ਥਣਾਂ ਨੂੰ ਚੁੰਘਦਾ

ਹੈ, ਫ਼ਲ ਭੰਵਰੇ ਨੇ ਜੂਠੇ ਕੀਤੇ ਹੁੰਦੇ ਹਨ ਅਤੇ ਪਾਣੀ ਮੱਛੀ ਨੇ। ਚੰਦਨ ਦੇ ਦੁਆਲੇ ਜ਼ਹਿਰੀਲੇ ਸੱਪ ਲਿਪਟੇ ਹੁੰਦੇ ਹਨ। ਆਪ ਨੇ ਇਸ ਦਾ ਨਕਸ਼ਾ ਇਉਂ ਉਲੀਕਿਆ ਹੈ:

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰੁ ਨ ਫੂਲੁ ਅਨੂਪੁ ਨ ਪਾਵਉ॥ਰਹਾਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥*
*ਧੂਪ ਦੀਪ ਨਈਬੇਦਹਿ ਬਾਸਾ॥*
*ਕੈਸੇ ਪੂਜ ਕਰਹਿ ਤੇਰੀ ਦਾਸਾ॥*
*ਤਨੁ ਮਨੁ ਅਰਪਉ ਪੂਜ ਚਰਾਵਉ॥*
*ਗੁਰ ਪਰਸਾਦਿ ਨਿਰੰਜਨੁ ਪਾਵਉ॥* *(ਪੰਨਾ ੫੨੫)*

ਮੱਧਕਾਲੀਨ ਸਮਾਜ ਵਿਚ ਪ੍ਰਭੂ ਭਗਤੀ ਦਾ ਇਕ ਵਿਸ਼ੇਸ਼ ਸਾਧਨ 'ਆਰਤੀ' ਮੰਨਿਆ ਜਾਂਦਾ ਸੀ। ਗੁਰੂ ਨਾਨਕ ਸਾਹਿਬ ਨੇ ਜਦੋਂ ਜਗਨਨਾਥਪੁਰੀ ਦੇ ਮੰਦਰਾਂ ਵਿਚ ਇਹ ਆਡੰਬਰ ਦੇਖਿਆ ਤਾਂ ਸਹਿਜੇ ਹੀ ਉਨ੍ਹਾਂ ਨੇ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਪ੍ਰਭੂ ਪਰਮਾਤਮਾ ਦੀ ਪ੍ਰਾਪਤੀ ਲਈ ਆਰਤੀ ਕਰਨ ਹਿੱਤ ਕਿਸੇ ਵਿਸ਼ੇਸ਼ ਸਾਮਗਰੀ ਦੀ ਜ਼ਰੂਰਤ ਨਹੀਂ, ਬਲਕਿ ਪਰਮਾਤਮਾ ਦੀ ਰਚੀ ਇਹ ਕੁਦਰਤ ਹਰ ਪਲ ਉਸ ਦੀ ਆਰਤੀ ਕਰ ਰਹੀ ਹੈ। ਭਗਤ ਜੀ ਨੇ ਵੀ ਇਸ ਖ਼ਿਆਲ ਨੂੰ ਇਉਂ ਪੇਸ਼ ਕੀਤਾ ਹੈ :

*ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥*
*(ਪੰਨਾ ੬੯੪)*

ਸਾਰੰਸ਼ ਰੂਪ ਵਿਚ ਅਸੀਂ ਇਸ ਲੇਖ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਵਿਚਲੇ ਸਿਧਾਂਤਕ ਆਧਾਰਾਂ— ਦਾਰਸ਼ਨਿਕ, ਧਾਰਮਿਕ, ਸਾਧਨਾ ਮਾਰਗ ਅਤੇ ਸਮਾਜਿਕ ਆਧਾਰ ਨੂੰ ਦ੍ਰਿੜ੍ਹ ਕਵਾਉਣ ਦਾ ਨਿਗੂਣਾ ਜਿਹਾ ਜਤਨ ਕੀਤਾ ਹੈ।

ਹਵਾਲਾ
੧. ਡਾ. ਸ਼ੇਰ ਸਿੰਘ, *ਗੁਰਮਤਿ ਦਰਸ਼ਨ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ੧੯੯੮, ਪੰਨਾ ੨੧੭

■

# ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਅਤੇ ਸਿੱਖਿਆਵਾਂ

*-ਭਾਈ ਗਗਨਦੀਪ ਸਿੰਘ**

ਭਗਤ ਰਵਿਦਾਸ ਜੀ ਦੁਆਰਾ ਉਚਾਰਨ ਕੀਤੇ ਹੋਏ ੪੦ ਸ਼ਬਦ, ੧੬ ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਇਨ੍ਹਾਂ ੪੦ ਸ਼ਬਦਾਂ ਵਿੱਚੋਂ ਹੀ ਸਾਨੂੰ ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਅਤੇ ਸਿੱਖਿਆਵਾਂ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਕੇਵਲ ਇਕ ਪਰਮਾਤਮਾ ਉੱਤੇ ਨਿਸ਼ਚਾ ਰੱਖਣਾ:- ਭਗਤ ਰਵਿਦਾਸ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਇੱਕ ਹੈ, ਉਹ ਸਰਬ-ਵਿਆਪਕ ਹੈ:

*ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ॥*
*(ਪੰਨਾ ੧੨੯੩)*

ਪਰਮਾਤਮਾ ਇੱਕ ਹੈ, ਉਸ ਵਰਗਾ ਹੋਰ ਕੋਈ ਨਹੀਂ ਹੈ ਭਾਵ ਉਸ ਦੇ ਬਰਾਬਰ ਦੀ ਹਸਤੀ ਕੋਈ ਨਹੀਂ ਹੈ:

*ਜਹ ਜਹ ਜਾਉ ਤਹਾ ਤੇਰੀ ਸੇਵਾ॥*
*ਤੁਮ ਸੋ ਠਾਕੁਰੁ ਅਉਰੁ ਨ ਦੇਵਾ॥ (ਪੰਨਾ ੬੫੯)*

ਇਸ ਲਈ ਹੇ ਮਨੁੱਖ! ਹੋਰ ਸਾਰੇ ਟੇਕ-ਆਸਰੇ ਛੱਡ ਕੇ ਇਕ ਪ੍ਰਭੂ ਦਾ ਹੀ ਹਮੇਸ਼ਾਂ ਓਟ-ਆਸਰਾ ਲੈ:

*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥੧॥ਰਹਾਉ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥੨॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ (ਪੰਨਾ ੬੫੯)*

ਭਗਤ ਕਬੀਰ ਜੀ ਵੀ ਭਗਤ ਰਵਿਦਾਸ ਜੀ ਦੇ ਉਪਦੇਸ਼ ਨੂੰ ਬਿਆਨਦੇ ਹੋਏ ਫੁਰਮਾਉਂਦੇ ਹਨ ਕਿ ਜੋ ਮਨੁੱਖ ਇਕ ਪ੍ਰਭੂ ਦਾ ਆਸਰਾ ਛੱਡ ਕੇ ਹੋਰ ਥਾਵਾਂ ਤੋਂ ਸੁਖ ਦੀ ਆਸ ਰੱਖਦੇ ਹਨ, ਉਹ ਹਮੇਸ਼ਾ ਭੁਟਕਦੇ ਰਹਿੰਦੇ ਹਨ:

*ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥*
*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥ (ਪੰਨਾ ੧੩੭੭)*

ਇਨਸਾਨ ਆਪਣੀ ਹਉਮੈਂ ਅਤੇ ਭੁਲੇਖੇ ਕਾਰਨ ਪਰਮਾਤਮਾ ਨੂੰ ਜਗਤ ਤੋਂ ਦੂਰ ਕਿਸੇ ਵੱਖਰੀ ਥਾਂ ਉੱਤੇ ਵੱਸਦਾ ਮੰਨਦਾ ਹੈ:

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*

*VPO: Budh Singh Wala, Teh. Sabul Shehar, Distt. Sri GangaNagar, Rajasthan-335064 M: +9196490-83947

*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥*
*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥* *(ਪੰਨਾ ੬੫੭)*

ਪਰ ਪਰਮਾਤਮਾ ਤਾਂ ਹਰ ਇਕ ਜੀਵ ਵਿਚ ਵੱਸ ਰਿਹਾ ਹੈ, ਉਹ ਦੂਰ ਨਹੀਂ ਹੈ। ਉਹ ਤਾਂ ਹੱਥ ਤੋਂ ਵੀ ਨੇੜੇ ਹੈ, ਉਸ ਨੂੰ ਹਾਜ਼ਰ-ਨਾਜ਼ਰ ਸਮਝ ਕੇ ਜ਼ਿੰਦਗੀ ਵਿਚ ਭਲੇ ਕੰਮ ਕਰੋ:

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥* *(ਪੰਨਾ ੬੫੮)*

ਬੇਸ਼ਕੀਮਤੀ ਮਨੁੱਖਾ ਜਨਮ:- ਮਨੁੱਖਾ ਜਨਮ ਬਹੁਤ ਕੀਮਤੀ ਹੈ, ਮਨੁੱਖ ਪਾਸ ਚੰਗੇ-ਮੰਦੇ ਦੀ ਪਰਖ ਕਰਨ ਵਾਲੀ ਬੁੱਧੀ ਹੈ। ਪਸ਼ੂ ਆਦਿ ਵਿਚਾਰਹੀਣ ਹਨ, ਇਸ ਲਈ ਮਨੁੱਖ ਨੂੰ ਵਿਕਾਰਾਂ ਵਿਚ ਜ਼ਿੰਦਗੀ ਅਜ਼ਾਈਂ ਹੀ ਨਹੀਂ ਗੁਜ਼ਾਰ ਦੇਣੀ ਚਾਹੀਦੀ:

*ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥*
*ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥* *(ਪੰਨਾ ੪੮੬)*

ਮਨੁੱਖਾ ਜਨਮ ਲੈ ਕੇ ਵੀ ਮਨੁੱਖ ਅਗਿਆਨਤਾ ਵਿਚ ਫਸਿਆ ਹੋਇਆ ਹੈ। ਉਹ ਅਗਿਆਨਤਾ ਵਿੱਚੋਂ ਸਮਝਾਉਣ 'ਤੇ ਵੀ ਨਿਕਲਣ ਲਈ ਤਿਆਰ ਨਹੀਂ ਹੈ। ਇਸ ਦਾ ਬਿਬੇਕ-ਰੂਪ ਦੀਵਾ ਧੁੰਦਲਾ ਹੋ ਗਿਆ ਹੈ।

ਜਿਸ ਕਾਰਨ ਇਹ ਚੰਗੇ-ਮੰਦੇ ਦੀ ਪਰਖ ਨਹੀਂ ਕਰ ਪਾਉਂਦਾ ਅਤੇ ਅੰਧ-ਵਿਸ਼ਵਾਸਾਂ, ਕਰਮ-ਕਾਡਾਂ ਵਿਚ ਹੀ ਫਸਿਆ ਰਹਿੰਦਾ ਹੈ:

*ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥* *(ਪੰਨਾ ੪੮੬)*

ਜੀਵ ਦੀ ਅਗਿਆਨਤਾ ਅਤੇ ਪਦਾਰਥਵਾਦੀ ਬਿਰਤੀ ਦਾ ਹਾਲ:- ਅਗਿਆਨਤਾ ਕਾਰਨ ਮਨੁੱਖ ਦੀ ਸਮਝ ਖੂਹ ਦੇ ਡੱਡੂ ਵਾਂਗ ਹੈ, ਬਿਬੇਕ-ਬੁੱਧੀ ਦੀ ਅਣਹੋਂਦ ਕਰਕੇ ਉਹ ਸਹੀ ਗਿਆਨ ਨੂੰ ਪ੍ਰਾਪਤ ਹੀ ਨਹੀਂ ਕਰਨਾ ਚਾਹੁੰਦਾ। ਉਹ ਖੂਹ ਦੇ ਡੱਡੂ ਵਾਂਗ ਵਹਿਮਾਂ-ਭਰਮਾਂ ਤੇ ਕਰਮ-ਕਾਡਾਂ ਨੂੰ ਹੀ ਸਭ ਕੁਝ ਸਮਝਦਾ ਹੈ:

*ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥* *(ਪੰਨਾ ੩੪੬)*

ਅਗਿਆਨੀ ਮਨੁੱਖ ਪਦਾਰਥਾਂ ਨੂੰ ਹੀ ਸਭ ਕੁਝ ਸਮਝੀ ਬੈਠਾ ਹੈ। ਮਾਇਆ ਦੇ ਮੋਹ ਵਿਚ ਹਾਸੋ-ਹੀਣਾ ਹੋ ਕੇ ਨੱਚਦਾ ਹੈ (ਭਟਕਦਾ ਹੈ) ਆਪਣੇ ਮਨ ਕਰਕੇ, ਬਚਨਾਂ ਕਰਕੇ, ਕਰਮਾਂ ਕਰਕੇ ਚਸਕਿਆਂ ਵਿਚ ਹੀ ਫਸਿਆ ਰਹਿੰਦਾ ਹੈ:

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥*
*ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥*
*ਬਿਨਸਿ ਗਇਆ ਜਾਇ ਕਹੂੰ ਸਮਾਨਾ॥* *(ਪੰਨਾ ੪੮੭)*

ਧਰਮ ਦੇ ਨਾਂ ਉੱਤੇ ਕੀਤੇ ਜਾਂਦੇ ਕਰਮ-ਕਾਂਡਾਂ ਤੇ ਪਖੰਡਾਂ ਦਾ ਖੰਡਨ:- ਭਗਤ ਰਵਿਦਾਸ ਜੀ ਵੱਖ-ਵੱਖ ਦ੍ਰਿਸ਼ਟਾਂਤ ਦੇ ਕੇ ਸੁੱਚਮਤਾ ਦਾ ਪੱਜ ਕਰਨ ਵਾਲੇ ਮਨੁੱਖਾਂ ਨੂੰ ਇਹ ਗੱਲ ਸਮਝਾਉਂਦੇ ਹਨ ਕਿ ਤੁਸੀਂ ਆਪਣੇ ਇਸ਼ਟ ਦੀ ਪੂਜਾ ਲਈ ਜਿਸ ਦੁੱਧ, ਪਾਣੀ, ਫੁੱਲ, ਚੰਦਨ ਆਦਿ ਦੀ ਵਰਤੋਂ ਕਰਦੇ ਹੋ, ਪਰ ਇਹ ਚੀਜ਼ਾਂ ਤਾਂ ਕਿਸੇ ਨਾ ਕਿਸੇ ਤਰੀਕੇ ਨਾਲ ਪਹਿਲਾਂ ਹੀ ਜੂਠੀਆਂ ਹੋ ਜਾਂਦੀਆਂ ਹਨ। ਭਗਤ ਰਵਿਦਾਸ ਜੀ ਇਸ ਗੱਲ ਨੂੰ ਵੀ ਸਪੱਸ਼ਟ ਕਰਦੇ ਹਨ, ਕਿ ਮੂਰਤੀ ਪੂਜਾ ਅਤੇ ਇਨ੍ਹਾਂ ਸਾਰੇ ਸਾਧਨਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ ਹੈ:

*ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ਰਹਾਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥*
*ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥ (ਪੰਨਾ ੫੨੫)*

ਭਗਤ ਰਵਿਦਾਸ ਜੀ ਅਨੁਸਾਰ ਸਰੀਰ ਨੂੰ ਕਿਸੇ ਵੀ ਤਰੀਕੇ ਨਾਲ ਕਸ਼ਟ ਦੇ ਕੇ ਪਰਮਾਤਮਾ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ ਹੈ। ਗੁਰੂ ਦੇ ਗਿਆਨ ਨੂੰ ਆਪਣੇ ਜੀਵਨ ਵਿਚ ਕਮਾ ਕੇ, ਵਿਕਾਰਾਂ ਦਾ ਤਿਆਗ ਕਰ ਕੇ ਅਤੇ ਸਾਰੇ ਭਰਮਾਂ ਵਿੱਚੋਂ ਬਾਹਰ ਨਿਕਲ ਕੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹ ਹੀ ਸਭ ਤੋਂ ਸ੍ਰੇਸ਼ਟ ਤਪ ਹੈ:

*ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥ (ਪੰਨਾ ੪੮੬)*

ਭਗਤ ਰਵਿਦਾਸ ਜੀ ਮੂਰਤੀਆਂ ਦੀ ਆਰਤੀ ਅਤੇ ਤੀਰਥਾਂ ਦੇ ਇਸ਼ਨਾਨ ਦਾ ਖੰਡਨ ਕਰਦੇ ਹੋਏ, ਪ੍ਰਭੂ ਦੇ ਨਾਮ ਨੂੰ ਹੀ ਸ੍ਰੇਸ਼ਟ ਬਿਆਨ ਕਰਦੇ ਹਨ:

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ਰਹਾਉ॥*
*ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥*
*ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥*
*ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥*
*ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥੨॥*
*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥*
*ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥੩॥*
*ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥੪॥੩॥*
*(ਪੰਨਾ ੬੯੪)*

*-ਕਹਿ ਰਵਿਦਾਸ ਸਭੈ ਜਗੁ ਲੂਟਿਆ॥*
*ਹਮ ਤਉ ਏਕ ਰਾਮੁ ਕਹਿ ਛੂਟਿਆ॥ (ਪੰਨਾ ੭੯੪)*

੫. ਨਾਮ ਜਪਣ ਵਾਲਾ ਜਾਤੀਵਾਦ ਤੋਂ ਉੱਪਰ ਉੱਠ ਜਾਂਦਾ ਹੈ: ਨਾਮ ਜਪਣ ਵਾਲਾ ਮਨੁੱਖ ਜਾਤ-ਪਾਤ ਤੋਂ ਉੱਪਰ ਉੱਠ ਜਾਂਦਾ ਹੈ ਭਾਵ ਉਸ ਦੀ ਕੋਈ ਜਾਤ ਨਹੀਂ ਰਹਿ ਜਾਂਦੀ

ਹੈ। ਉਸ ਦਾ ਜਨਮ-ਮਰਨ ਮਿਟ ਜਾਂਦਾ ਹੈ:

*ਕਹਿ ਰਵਿਦਾਸ ਜੋੁ ਜਪੈ ਨਾਮੁ॥*
*ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥੪॥੧॥* *(ਪੰਨਾ ੧੧੯੬)*

੬. ਮਨਮੁਖ ਮਨੁੱਖ ਦੀ ਹਾਲਤ:- ਮਨਮੁਖ ਮਨੁੱਖ ਦੀ ਕਥਨੀ ਅਤੇ ਕਰਨੀ ਵਿਚ ਬਹੁਤ ਫ਼ਰਕ ਹੈ। ਉਹ ਕਹਿੰਦਾ ਕੁਝ ਹੋਰ ਹੈ ਅਤੇ ਕਰਦਾ ਕੁਝ ਹੋਰ ਹੈ:

*ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥*
*(ਪੰਨਾ ੬੫੮)*

ਮਨੁੱਖ ਦੀ ਹਾਲਤ ਇਸ ਤਰ੍ਹਾਂ ਹੈ ਕਿ ਇਹ ਗ਼ਲਤੀਆਂ 'ਤੇ ਗ਼ਲਤੀਆਂ ਕਰਦਾ ਜਾਂਦਾ ਹੈ ਅਤੇ ਸਮਝਾਉਣ ਉੱਤੇ ਸਮਝਣਾ ਨਹੀਂ ਚਾਹੁੰਦਾ:

*ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥* *(ਪੰਨਾ ੯੭੪)*

੭. ਸ਼ਰਾਬ ਤੋਂ ਵਰਜਨਾ:- ਭਗਤ ਰਵਿਦਾਸ ਜੀ ਸਮੇਂ ਬਹੁਗਿਣਤੀ ਲੋਕ ਹਿੰਦੂ ਧਰਮ ਨੂੰ ਮੰਨਣ ਵਾਲੇ ਸਨ। ਹਿੰਦੂ ਧਰਮ ਵਿਚ ਗੰਗਾ ਜਲ ਨੂੰ ਪਵਿੱਤਰ ਮੰਨਿਆ ਗਿਆ ਹੈ। ਭਗਤ ਰਵਿਦਾਸ ਜੀ ਨੇ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਕਿ ਰੱਬ ਦੇ ਪਿਆਰੇ (ਗੁਰਮੁਖ) ਸ਼ਰਾਬ ਨਹੀਂ ਪੀਂਦੇ ਹਨ, ਭਾਵੇਂ ਉਹ ਸ਼ਰਾਬ ਗੰਗਾ ਜਲ ਤੋਂ ਹੀ ਕਿਉਂ ਨਾ ਬਣੀ ਹੋਵੇ:

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥* *(ਪੰਨਾ ੧੨੯੩)*

੮. ਜੀਵਨ ਵਿਚ ਗੁਰੂ ਦੀ ਅਹਿਮੀਅਤ:- ਗੁਰੂ ਵਿਕਾਰਾਂ ਅਤੇ ਕੁਕਰਮਾਂ ਵਿਚ ਫਸੇ ਹੋਏ ਇਨਸਾਨ ਨੂੰ ਜੀਵਨ ਦਾ ਸਹੀ ਰਸਤਾ ਵਿਖਾ ਦਿੰਦਾ ਹੈ:

*-ਸਾਧੂ ਕੀ ਜਉ ਲੇਹਿ ਓਟ॥*
*ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ॥* *(ਪੰਨਾ ੧੧੯੬)*
*-ਜਨ ਰਵਿਦਾਸ ਰਾਮ ਰੰਗਿ ਰਾਤਾ॥*
*ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥* *(ਪੰਨਾ ੪੮੭)*

ਸਤਿਗੁਰੂ ਦੀ ਮਿਹਰ ਦਾ ਸਦਕਾ ਇਸ ਗੱਲ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਲਈ ਕਿਸੇ ਕਰਮ-ਕਾਂਡ, ਪਖੰਡ ਦੀ ਜ਼ਰੂਰਤ ਨਹੀਂ ਹੈ। ਉਸ ਦੇ ਦਰ 'ਤੇ ਤਾਂ ਤਨ ਅਤੇ ਮਨ ਦੀ ਭੇਟਾ ਪ੍ਰਵਾਨ ਹੈ:

*ਤਨੁ ਮਨੁ ਅਰਪਉ ਪੂਜ ਚਰਾਵਉ॥*
*ਗੁਰ ਪਰਸਾਦਿ ਨਿਰੰਜਨੁ ਪਾਵਉ॥* *(ਪੰਨਾ ੫੨੫)*

੯. ਸਤਿ-ਸੰਗਤ ਦੀ ਮਹਾਨਤਾ:- ਸਤਿਸੰਗਤ ਤੋਂ ਬਿਨਾ ਪ੍ਰਭੂ-ਪ੍ਰੀਤ ਨਹੀਂ ਪੈਦਾ ਹੋ ਸਕਦੀ ਅਤੇ ਪ੍ਰੀਤ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ:

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*
*(ਪੰਨਾ ੬੯੪)*

ਸਤਿ-ਸੰਗਤ ਦੇ ਰਾਹੀਂ ਹੀ ਉੱਚੀ ਆਤਮਿਕ ਅਵਸਥਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਸਤਿ-ਸੰਗਤ ਵਿਚ ਆ ਕੇ ਮਨੁੱਖ ਨੂੰ ਆਪਣੇ ਮੰਦ-ਕਰਮਾਂ ਅਤੇ ਵਿਕਾਰਾਂ ਤੋਂ ਨਫ਼ਰਤ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ। ਸਤਿ-ਸੰਗਤ ਹੀ ਅਗਿਆਨਤਾ ਵਿੱਚੋਂ ਕੱਢ ਕੇ ਸਹੀ ਮਾਰਗ

ਦੀ ਸੋਝੀ ਕਰਵਾਉਂਦੀ ਹੈ:

*ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥*
*ਸਾਧਸੰਗਤਿ ਪਾਈ ਪਰਮ ਗਤੇ॥ਰਹਾਉ॥*
*ਮੈਲੇ ਕਪਰੇ ਕਹਾ ਲਉ ਧੋਵਉ॥*
*ਆਵੈਗੀ ਨੀਦ ਕਹਾ ਲਗੁ ਸੋਵਉ॥੧॥*
*ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ॥*
*ਝੂਠੈ ਬਨਜਿ ਉਠਿ ਹੀ ਗਈ ਹਾਟਿਓ॥੨॥*
*ਕਹੁ ਰਵਿਦਾਸ ਭਇਓ ਜਬ ਲੇਖੋ॥*
*ਜੋਈ ਜੋਈ ਕੀਨੋ ਸੋਈ ਸੋਈ ਦੇਖਿਓ॥* *(ਪੰਨਾ ੧੨੯੩)*

੧੦. ਪਰਮਾਤਮਾ ਭਗਤਾਂ ਦੇ ਪ੍ਰੇਮ ਅਧੀਨ ਹੈ:- ਜਿਵੇਂ ਜੀਵ ਮੋਹ ਦੀ ਰੱਸੀ ਨਾਲ ਬੱਝੇ ਹੋਏ ਹਨ, ਉਸ ਤਰ੍ਹਾਂ ਭਗਤਾਂ ਨੇ ਪਰਮਾਤਮਾ ਨੂੰ ਪ੍ਰੇਮ ਦੀ ਰੱਸੀ ਨਾਲ ਬੰਨ੍ਹਿਆ ਹੋਇਆ ਹੈ। ਪਰਮਾਤਮਾ ਨਾਲ ਭਗਤਾਂ ਦਾ ਪਿਆਰ ਲੁਕਿਆ ਹੋਇਆ ਨਹੀਂ ਹੈ:

*ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥੧॥*
*ਮਾਧਵੇ ਜਾਨਤ ਹਹੁ ਜੈਸੀ ਤੈਸੀ॥*
*ਅਬ ਕਹਾ ਕਰਹੁਗੇ ਐਸੀ॥ਰਹਾਉ॥* *(ਪੰਨਾ ੬੫੮)*

੧੧. ਪਰਮਾਤਮਾ ਅੱਗੇ ਅਰਦਾਸ ਕਰਨਾ:- ਜ਼ਿਆਦਾਤਰ ਮਨੁੱਖ ਦੁਨਿਆਵੀ ਲੋੜਾਂ ਅਤੇ ਪਦਾਰਥਾਂ ਦੀ ਮੰਗ ਹੀ ਅਰਦਾਸ ਵਿਚ ਕਰਦੇ ਹਨ ਭਗਤ ਰਵਿਦਾਸ ਜੀ ਸਾਨੂੰ ਅਰਦਾਸ ਵਿਚ ਆਪਣੇ ਅਵਗੁਣਾਂ ਨੂੰ ਸਵਿਕਾਰ ਕਰਦੇ ਹੋਏ, ਭੈੜੀ ਸੰਗਤ ਤੋਂ ਬਚਾਈ ਰੱਖਣ ਅਤੇ ਜੀਵਨ ਵਿਚ ਸਹੀ ਰਸਤੇ ਉੱਤੇ ਚੱਲਣ ਦੀ ਦਾਤ ਮੰਗਣ ਸਿਖਾਉਂਦੇ ਹਨ:

*ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥*
*ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥*
*ਰਾਮ ਗੁਸਈਆ ਜੀਅ ਕੇ ਜੀਵਨਾ॥*
*ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ਰਹਾਉ॥*
*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥*
*ਚਰਣ ਨ ਛਾਡਉ ਸਰੀਰ ਕਲ ਜਾਈ॥੨॥*
*ਕਹੁ ਰਵਿਦਾਸ ਪਰਉ ਤੇਰੀ ਸਾਭਾ॥*
*ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥* *(ਪੰਨਾ ੩੪੫)*

ਸਾਡੀ ਵੀ ਅਰਦਾਸ ਵਿਚ ਕਿਤੇ ਪ੍ਰਭੂ-ਦਰਸ਼ਨਾਂ ਦੀ ਤਾਂਘ ਸ਼ਾਮਲ ਹੋ ਜਾਵੇ:

*ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ॥* *(ਪੰਨਾ ੩੪੬)*

੧੨. ਪਰਮਾਤਮਾ ਗਰੀਬ ਨਿਵਾਜ ਹੈ:- ਪਰਮਾਤਮਾ ਦੀ ਨਜ਼ਰ ਵਿਚ ਸਾਰੇ ਇਨਸਾਨ ਇਕ ਸਮਾਨ ਹਨ, ਪ੍ਰਭੂ ਦੀ ਨਜ਼ਰ ਵਿਚ ਕੋਈ ਕਾਲਾ-ਗੋਰਾ, ਊਚ-ਨੀਚ ਅਤੇ ਜਾਤ-ਪਾਤ ਨਹੀਂ ਹੈ। ਇਹ ਤਾਂ ਸੰਸਾਰੀ ਲੋਕਾਂ ਅਤੇ ਪੁਜਾਰੀ ਵਰਗ ਦੀਆਂ ਬਣਾਈਆਂ ਹੋਈਆਂ ਗੱਲਾਂ

ਹਨ। ਪਰਮਾਤਮਾ ਤਾਂ ਸਗੋਂ ਗਰੀਬਾਂ ਨੂੰ ਮਾਣ ਦੇਣ ਵਾਲਾ ਹੈ। ਉਹ ਤਾਂ ਉਨ੍ਹਾਂ ਦੇ ਸਿਰ ਉੱਤੇ ਵੀ ਛਤਰ ਝੁਲਾ ਦਿੰਦਾ ਹੈ। ਉਸ ਨੂੰ ਕਿਸੇ ਜਾਤੀਵਾਦ ਨੂੰ ਮੰਨਣ ਵਾਲੇ ਪੁਜਾਰੀ ਦਾ ਡਰ ਨਹੀਂ ਹੈ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ਰਹਾਉ॥ . . .*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥* *(ਪੰਨਾ ੧੧੦੬)*

੧੩. ਬੇਗਮਪੁਰੇ ਦਾ ਆਦਰਸ਼:-

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥*
*(ਪੰਨਾ ੩੪੫)*

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਮਨੁੱਖਤਾ ਸਾਹਮਣੇ ਇਸ ਗੱਲ ਨੂੰ ਰੱਖਿਆ ਹੈ ਕਿ ਆਦਰਸ਼ਕ ਸਮਾਜ ਅਤੇ ਰਾਜ-ਪ੍ਰਬੰਧ ਕਿਹੋ ਜਿਹਾ ਹੋਣਾ ਚਾਹੀਦਾ ਹੈ। ਜਿੱਥੇ ਸਾਰੇ ਅਜ਼ਾਦੀ ਨਾਲ ਵਿਚਰਨ, ਕਿਸੇ ਨੂੰ ਕੋਈ ਦੁੱਖ-ਤਕਲੀਫ ਨਾ ਹੋਵੇ, ਸਾਰਿਆਂ ਦੇ ਹੱਕ ਇਕ ਸਮਾਨ ਹੋਣ, ਕੋਈ ਭੁੱਖਾ-ਨੰਗਾ ਨਾ ਹੋਵੇ, ਸਾਰੇ ਰੱਜੇ ਹੋਣ ਭਾਵ ਲੋਕਾਂ ਨੂੰ ਕਿਸੇ ਚੀਜ਼ ਦੀ ਕੋਈ ਘਾਟ ਨ ਹੋਵੇ। ਸਮਾਜ ਵਿਚ ਰਹਿੰਦਿਆਂ ਲੋਕਾਂ ਦੇ ਮਨ ਵਿਚ ਕਿਸੇ ਤਰ੍ਹਾਂ ਦਾ ਕੋਈ ਡਰ ਨਾ ਹੋਵੇ, ਜਨਤਾ ਉੱਤੇ ਬੇਲੋੜੇ ਅਤੇ ਵਾਧੂ ਟੈਕਸ ਨਾ ਲਾਏ ਜਾਣ। ਇਸ ਤਰ੍ਹਾਂ ਦੇ ਸਮਾਜ ਅਤੇ ਰਾਜ-ਪ੍ਰਬੰਧ ਨੂੰ ਭਗਤ ਜੀ ਬੇਗਮਪੁਰੇ ਦਾ ਨਾਂ ਦਿੰਦੇ ਹਨ। ਅਧਿਆਤਮਿਕ ਜੀਵਨ ਵਿਚ ਇਸ ਅਵਸਥਾ ਨੂੰ ਪ੍ਰਭੂ-ਮਿਲਾਪ ਦੀ ਅਵਸਥਾ ਵੀ ਕਿਹਾ ਜਾ ਸਕਦਾ ਹੈ। ਇਹ ਅਵਸਥਾ ਖੇੜੇ ਅਤੇ ਅਨੰਦ ਦੀ ਅਵਸਥਾ ਹੈ। ਇਹ ਜੀਵਨ-ਮੁਕਤ ਦੀ ਅਵਸਥਾ ਹੀ ਹੈ ਜਿਸ ਦਾ ਜ਼ਿਕਰ ਭਗਤ ਰਵਿਦਾਸ ਜੀ ਗੋਂਡ ਰਾਗ ਵਿਚ ਵੀ ਕਰਦੇ ਹਨ। ਭਗਤ ਰਵਿਦਾਸ ਜੀ ਮਰਨ ਤੋਂ ਬਾਅਦ ਪੁਜਾਰੀ ਵਾਲੇ ਸਵਰਗ-ਨਰਕ ਅਤੇ ਮੁਕਤੀ ਦੀ ਗੱਲ ਨਹੀਂ ਕਰਦੇ, ਉਹ ਤਾਂ ਜਿਊਂਦੇ ਮੁਕਤੀ (ਭਾਵ ਇਸ ਜੀਵਨ ਵਿਚ ਹੀ ਮੁਕਤੀ) ਦੀ ਗੱਲ ਕਰਦੇ ਹਨ:

*ਜੀਵਤ ਮੁਕੰਦੇ ਮਰਤ ਮੁਕੰਦੇ॥ ਤਾ ਕੇ ਸੇਵਕ ਕਉ ਸਦਾ ਅਨੰਦੇ॥( ਪੰਨਾ ੮੭੫)*

ਭਗਤ ਰਵਿਦਾਸ ਜੀ ਦੇ ਇਨ੍ਹਾਂ ਬਚਨਾਂ ਨੂੰ ਜੀਵਨ ਵਿਚ ਵਸਾ ਕੇ, ਅਗਿਆਨਤਾ ਵਿਚ ਅਜਾਈਂ ਜ਼ਿੰਦਗੀ ਗੁਜ਼ਾਰਨ ਦੀ ਥਾਂ ਉੱਤੇ, ਆਪਣੀ ਇਸ ਉਮਰ ਦੇ ਮੁੱਕਣ ਤੋਂ ਪਹਿਲਾਂ ਆਪਣੀ ਜ਼ਿੰਦਗੀ ਦੇ ਰਾਹ ਨੂੰ ਸਵਾਰਨ ਦਾ ਯਤਨ ਕਰੀਏ:

*ਜਨਮੁ ਸਿਰਾਨੋ ਪੰਥੁ ਨ ਸਵਾਰਾ॥ ਸਾਂਝ ਪਰੀ ਦਹ ਦਿਸ ਅੰਧਿਆਰਾ॥*
*ਕਹਿ ਰਵਿਦਾਸ ਨਿਦਾਨਿ ਦਿਵਾਨੇ॥ ਚੇਤਸਿ ਨਾਹੀ ਦੁਨੀਆ ਫਨ ਖਾਨੇ॥*
*(ਪੰਨਾ ੭੯੪)* ■

# ਮਾਤਾ ਖੀਵੀ ਜੀ : ਜੀਵਨ, ਸ਼ਖ਼ਸੀਅਤ ਅਤੇ ਕਾਰਜ

*-ਸ. ਜਸ਼ਨਦੀਪ ਸਿੰਘ ਸੰਘਰਕੋਟ**

ਗੁਰੂ-ਕਾਲ ਤੋਂ ਪਹਿਲਾਂ ਇਸਤਰੀ ਦੀ ਸਥਿਤੀ ਬਹੁਤ ਤਰਸਯੋਗ ਸੀ। ਕਿਸੇ ਨੇ ਇਸਤਰੀ ਨੂੰ ਢੋਰ ਕਿਹਾ, ਕਿਸੇ ਨੇ ਪਸ਼ੂ ਅਤੇ ਕਿਸੇ ਨੇ ਗਵਾਰ ਤਕ ਕਹਿ ਦਿੱਤਾ। ਹੋਰ ਤਾਂ ਹੋਰ ਇਸਤਰੀ ਨੂੰ ਗੁਨਾਹਾਂ ਦੀ ਪੰਡ ਕਹਿਣੋ ਵੀ ਪ੍ਰਹੇਜ਼ ਨਹੀਂ ਕੀਤਾ। ਇੱਥੇ ਪੱਥਰ ਦੀ ਮੂਰਤ ਨੂੰ ਤਾਂ ਬੜੀ ਸ਼ਿੱਦਤ ਨਾਲ ਪੂਜਿਆ ਜਾਂਦਾ ਸੀ ਪਰ ਹੱਡ-ਮਾਸ ਦੀ ਇਸਤਰੀ ਨੂੰ ਦੁਰਕਾਰਿਆ ਗਿਆ ਅਤੇ ਕਲੰਕਣੀ ਤਕ ਕਹਿ ਦਿੱਤਾ ਗਿਆ। ਧੰਨ ਹਨ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਜਿਨ੍ਹਾਂ ਨੇ ਇਸਤਰੀ ਦੇ ਹੱਕ ਵਿਚ ਅਵਾਜ਼ ਬੁਲੰਦ ਕਰ ਕੇ ਫੁਰਮਾਇਆ, *ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ* ਭਾਵ ਤੁਸੀਂ ਉਸ ਇਸਤਰੀ ਨੂੰ ਮੰਦਾ ਕਿਉਂ ਆਖਦੇ ਹੋ, ਜਿਸ ਦੀ ਕੁੱਖ ਤੋਂ ਪੀਰ, ਫ਼ਕੀਰ, ਰਾਜੇ-ਮਹਾਰਾਜੇ ਜਨਮਦੇ ਨੇ। ਪਾਤਸ਼ਾਹ ਨੇ ਫੁਰਮਾਇਆ, "ਤੁਸੀਂ ਇਹ ਕਿਉਂ ਭੁੱਲ ਗਏ ਕਿ ਗੁਰੂਆਂ-ਭਗਤਾਂ ਅਤੇ ਰਾਜਿਆਂ ਨੂੰ ਜਨਮ ਦੇਣ ਵਾਲੀ ਇਹੀ ਜਨਨੀ ਹੈ।" ਇਸ ਪ੍ਰਕਾਰ ਗੁਰਮਤਿ ਵਿਚ ਇਸਤਰੀ ਦਾ ਸਥਾਨ ਖ਼ਾਸ ਅਤੇ ਸਤਿਕਾਰਯੋਗ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਿੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸ਼ਬਦ ਦੀ ਦਾਤ ਦਾ ਕੜਛਾ ਬਖ਼ਸ਼ਿਆ, ਉੱਥੇ ਮਾਤਾ ਖੀਵੀ ਜੀ ਨੂੰ ਅੰਨ ਦੇਗ ਦਾ ਕੜਛਾ ਬਖ਼ਸ਼ਿਸ਼ ਕਰ ਕੇ ਨਿਹਾਲ ਕੀਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਇਸਤਰੀ ਸਤਿਕਾਰ ਵਿਚਾਰਧਾਰਾ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਸਮਾਜਿਕ ਕੁਰੀਤੀਆਂ ਜਿਵੇਂ— ਘੁੰਢ ਕੱਢਣਾ, ਸਤੀ ਪ੍ਰਥਾ, ਬਾਲ ਵਿਆਹ ਆਦਿ ਦਾ ਸੁਧਾਰ ਕਰ ਕੇ ਜਾਰੀ ਰੱਖਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਬਾਣੀ ਸੰਪਾਦਨ ਸਮੇਂ ਮਾਤਾ ਖੀਵੀ ਜੀ ਦੀ ਉਸਤਤ ਨੂੰ ਦਰਜ ਕਰਨਾ ਇਸ ਵਿਚਾਰਧਾਰਾ ਨੂੰ ਹੋਰ ਪ੍ਰਪੱਕ ਕਰਦਾ ਹੈ।

ਸਿੱਖ ਇਤਿਹਾਸ ਨੂੰ ਘੋਖਿਆਂ ਪਤਾ ਲੱਗਦਾ ਹੈ ਕਿ ਗੁਰੂ-ਪਰੰਪਰਾ ਦੇ ਨਾਲ ਗੁਰੂ-ਮਹਿਲ ਪਰੰਪਰਾ ਦਾ ਯੋਗਦਾਨ ਖ਼ਾਸ ਮਰਤਬਾ ਰੱਖਦਾ ਹੈ। ਸਿੱਖੀ ਮਹਿਲ ਨੂੰ ਗੁਰੂ ਮਹਿਲ ਆਪੋ-ਆਪਣੇ ਵਿਲੱਖਣ ਯੋਗਦਾਨ ਨਾਲ ਪਉੜੀ-ਦਰ-ਪਉੜੀ ਉਸਾਰਦੇ ਗਏ। ਮਾਤਾ ਸੁਲੱਖਣੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਜੇਕਰ ਤਪ-ਤਿਆਗ ਦੀਆਂ ਮੂਰਤਾਂ ਹਨ ਤਾਂ ਮਾਤਾ ਖੀਵੀ ਜੀ ਸੇਵਾ-ਸਿਮਰਨ ਦਾ ਮੁਜੱਸਮਾ ਹਨ। ਸਿੱਖ ਇਤਿਹਾਸ ਵਿਚ ਜੇਕਰ ਪਹਿਲੀ ਸਿੱਖ ਬੀਬੀ ਹੋਣ ਦਾ ਮਾਣ ਬੇਬੇ ਨਾਨਕੀ ਜੀ ਨੂੰ ਪ੍ਰਾਪਤ ਹੈ ਤਾਂ ਉੱਥੇ ਪਹਿਲੀ ਸਿੱਖ ਸੇਵਿਕਾ ਦੇ ਰੂਪ ਵਿਚ ਸਨਮਾਨ ਮਾਤਾ ਖੀਵੀ ਜੀ ਨੂੰ ਪ੍ਰਾਪਤ ਹੈ। ਸਿੱਖ ਪੰਥ ਦੀ ਨੁਹਾਰ ਨਿਸ਼ਚਿਤ ਕਰਨ ਵਿਚ ਗੁਰੂ ਸਾਹਿਬਾਨ ਦੇ ਮਹਿਲਾਂ, ਮਾਤਾਵਾਂ ਅਤੇ ਸਿੱਖ ਬੀਬੀਆਂ ਦਾ ਵਡਮੁੱਲਾ ਯੋਗਦਾਨ ਹੈ। ਜਿੱਥੇ ਮਾਤਾ ਭਾਗ ਕੌਰ ਜੀ ਕਿਰਪਾਨ ਫੜ ਜੰਗ-ਏ-ਮੈਦਾਨ ਵਿਚ ਜ਼ਾਲਮਾਂ ਨਾਲ ਲੜਦੇ ਹਨ, ਉੱਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲੋਂ ਬਖ਼ਸ਼ਿਆ ਅੰਨ ਦੇਗ ਦਾ ਕੜਛਾ

**ਵਿਦਿਆਰਥੀ, ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ਼ ਰਿਲੀਜੀਅਸ ਸਟੱਡੀਜ਼, ਨਿਸ਼ਾਨ-ਏ-ਸਿੱਖੀ, ਖਡੂਰ ਸਾਹਿਬ। ਮੋ: +੯੧ ੭੦੮੭੦-੯੦੯੦੫*

ਫੜ ਮਾਤਾ ਖੀਵੀ ਜੀ ਲੰਗਰ ਦੀ ਅਗਵਾਈ ਕਰਦੇ ਹਨ। ਉਪਰੋਕਤ ਘਾਲ ਕਾਰਨ ਹੀ ਮਾਤਾ ਖੀਵੀ ਜੀ ਦੀ ਮਹਿਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੋ ਵਾਰ ਆਈ ਹੈ। ਭਾਈ ਸਤਾ ਅਤੇ ਭਾਈ ਬਲਵੰਡ 'ਰਾਮਕਲੀ ਕੀ ਵਾਰ' ਵਿਚ ਮਾਤਾ ਖੀਵੀ ਜੀ ਨੂੰ 'ਨੇਕ ਜਨੁ' ਅਤੇ 'ਬਹੁਤੀ ਛਾਉ ਪਤ੍ਰਾਲੀ' ਲਕਬਾਂ ਨਾਲ ਸਨਮਾਨ ਦਿੰਦੇ ਹਨ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥* *(ਪੰਨਾ ੯੬੭)*

ਮਾਤਾ ਖੀਵੀ ਜੀ ਨੂੰ ਜੇਕਰ ਸਿੱਖ ਜਗਤ ਵਿਚ ਮਾਂ ਵਾਲੀ ਠੰਡੀ ਘਣੀ ਛਾਂ ਦਾ ਅਹਿਸਾਸ ਪ੍ਰਦਾਨ ਕਰਨ ਵਾਲੀ ਮਾਤਾ ਆਖਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਮਾਤਾ ਜੀ ਵਿਲੱਖਣ ਵਿਅਕਤਿਤਵ ਦੇ ਮਾਲਕ ਅਤੇ ਦੈਵੀ ਗੁਣਾਂ ਦੇ ਮੁਜੱਸਮੇ ਸਨ। ਮਾਤਾ ਖੀਵੀ ਜੀ ਦੇ ਜਨਮ, ਬਚਪਨ, ਸੰਬੰਧੀ ਮੁੱਢਲੇ ਸਿੱਖ ਸ੍ਰੋਤਾਂ ਵਿਚ ਜਾਣਕਾਰੀ ਉਪਲੱਬਧ ਨਹੀਂ, ਪਰ ਉਨ੍ਹਾਂ ਦੇ ਵਿਆਹ, ਸੰਤਾਨ ਅਤੇ ਜੀਵਨ ਵਿਚ ਕੀਤੀ ਕਰੜੀ ਘਾਲਣਾ ਦਾ ਜ਼ਿਕਰ ਜ਼ਰੂਰ ਪ੍ਰਾਪਤ ਹੁੰਦਾ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਮਾਤਾ ਖੀਵੀ ਜੀ ਦੇ ਪਿਤਾ ਦੇਵੀ ਚੰਦ ਜੀ ਬਾਰੇ ਪਤਾ ਚੱਲਦਾ ਹੈ ਕਿ ਉਹ ਖਡੂਰ ਸਾਹਿਬ ਤੋਂ ਚਾਰ ਮੀਲ ਦੂਰ ਸਥਿਤ ਸੰਘਰ ਪਿੰਡ ਦੇ ਰਹਿਣ ਵਾਲੇ ਸਨ ਅਤੇ ਸ਼ਾਹੂਕਾਰੇ ਦਾ ਕੰਮ ਕਰਦੇ ਸਨ। ਮਾਤਾ ਖੀਵੀ ਜੀ ਦਾ ਵਿਆਹ ਭਾਈ ਲਹਿਣਾ ਜੀ ਨਾਲ ਸੰਮਤ ੧੫੭੬ ਮੁਤਾਬਿਕ ਸੰਨ ੧੫੧੯ ਈ. ਨੂੰ ਪਿੰਡ ਸੰਘਰ ਵਿਖੇ ਹੋਇਆ। ਇਤਿਹਾਸਿਕ ਲ਼ਿਖਤਾਂ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਅਨਿੰਨ ਸ਼ਰਧਾਲੂ ਅਤੇ ਮੱਤੇ ਦੀ ਸਰਾਂ ਦੇ ਚੌਧਰੀ ਤਖ਼ਤ ਮੱਲ ਦੀ ਸਪੁੱਤਰੀ ਮਾਤਾ ਵਿਰਾਈ ਜੀ (ਮਾਤਾ ਭਰਾਈ ਜੀ) ਨੇ ਮਾਤਾ ਖੀਵੀ ਜੀ ਅਤੇ ਭਾਈ ਲਹਿਣਾ ਜੀ ਦਾ ਰਿਸ਼ਤਾ ਪੱਕਾ ਕਰਵਾਇਆ। ਇਸ ਤਰ੍ਹਾਂ ਕੁਝ ਸਮੇਂ ਬਾਅਦ ਭਾਈ ਦੇਵੀ ਚੰਦ ਜੀ ਬਾਬਾ ਫੇਰੂ ਮੱਲ ਜੀ ਨੂੰ ਪਿੰਡ ਸੰਘਰ ਲੈ ਆਏ। ਬਾਬਾ ਫੇਰੂ ਮੱਲ ਜੀ ਨੇ ਹਰੀ ਕੇ ਪੱਤਣ ਦੁਕਾਨ ਪਾ ਲਈ, ਫਿਰ ਛੇਤੀ ਹੀ ਖਡੂਰ ਸਾਹਿਬ ਆ ਗਏ ਅਤੇ ਸ਼ਾਹੂਕਾਰਾ ਕਰਨ ਲੱਗੇ। ਬਾਬਾ ਫੇਰੂ ਮੱਲ ਜੀ ਦੇ (ਸੰਮਤ ੧੫੮੩) ੧੫੨੬ ਈ ਵਿਚ ਚਲਾਣਾ ਕਰਨ ਪਿੱਛੋਂ ਸਾਰੀ ਜ਼ਿੰਮੇਵਾਰੀ ਭਾਈ ਲਹਿਣਾ ਜੀ 'ਤੇ ਆ ਪਈ। ਭਾਈ ਕਾਨ੍ਹ ਸਿੰਘ ਨਾਭਾ 'ਮਹਾਨਕੋਸ਼' ਵਿਚ ਲਿਖਦੇ ਹਨ ਕਿ ਲਹਿਣਾ ਜੀ ਦਾ ਸੰਮਤ ੧੫੭੬ ਵਿਚ ਦੇਵੀ ਚੰਦ ਖੱਤਰੀ ਦੀ ਸਪੁੱਤਰੀ ਖੀਵੀ ਨਾਲ ਪਿੰਡ ਸੰਘਰ ਵਿਖੇ ਵਿਆਹ ਹੋਇਆ, ਜਿਸ ਤੋਂ ਦੋ ਪੁੱਤਰ— ਦਾਸੂ ਜੀ ਅਤੇ ਦਾਤੂ ਜੀ, ਦੋ ਪੁੱਤਰੀਆਂ— ਬੀਬੀ ਅਮਰੋ ਜੀ ਅਤੇ ਬੀਬੀ ਅਣੋਖੀ ਜੀ ਜਨਮੇ। ਇਸ ਤਰ੍ਹਾਂ ਮਾਤਾ ਖੀਵੀ ਜੀ ਦੇ ਜੀਵਨ ਨੂੰ ਆਪਾਂ ਤਿੰਨ ਭਾਗਾਂ ਵਿਚ ਵੰਡ ਕੇ ਸੁਖੈਨ ਢੰਗ ਨਾਲ ਸਮਝ ਸਕਦੇ ਹਾਂ। ਪਹਿਲਾ ਭਾਗ ਵਿਆਹ ਤੋਂ ਲੈ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਮਿਲਣ ਤੋਂ ਪਹਿਲਾਂ ਦਾ ਸਮਾਂ (੧੫੧੯-੩੯) ਹੈ। ਦੂਜਾ ਭਾਗ ਭਾਈ ਲਹਿਣਾ ਜੀ ਦੀ ਗੁਰਿਆਈ ਪ੍ਰਾਪਤੀ ਤੋਂ ਜੋਤੀ ਜੋਤ ਤਕ ਦਾ ਸਮਾਂ (੧੫੩੯-੫੨) ਹੈ ਅਤੇ ਤੀਜਾ ਹਿੱਸਾ ੧੫੫੨-੮੨ ਤਕ ਦਾ ਸਮਾਂ ਹੈ।

ਸਰੂਪ ਦਾਸ (ਭੱਲਾ) 'ਮਹਿਮਾ ਪ੍ਰਕਾਸ਼' ਵਿਚ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਮਾਤਾ ਜੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਮੇਸ਼ਰ ਸਰੂਪ ਜਾਣਦੇ ਸਨ ਅਤੇ ਉਨ੍ਹਾਂ ਦੇ ਹਰ ਹੁਕਮ ਨੂੰ ਖਿੜੇ ਮੱਥੇ ਪ੍ਰਵਾਨ ਕਰਦੇ। ਇਸੇ ਕਰਕੇ ਤਾਂ ਉਹ ਕਹਿੰਦੇ ਹਨ ਕਿ ਮਾਤਾ ਜੀ ਦੇ ਸ਼ੁੱਭ

ਗੁਣਾਂ ਦਾ ਸਾਰੇ ਜਗ ਵਿਚ ਕੋਈ ਸਾਨੀ ਨਹੀਂ। ਲੇਖਕ ਇਹ ਵੀ ਦੱਸਦਾ ਹੈ ਕਿ ਗੁਰੂ ਜੀ ਮਾਤਾ ਜੀ ਦੀ ਭਗਤੀ ਅਤੇ ਸੇਵਾ ਤੋਂ ਬਹੁਤ ਪ੍ਰਭਾਵਿਤ ਹੋਏ:

*ਮਾਤਾ ਖੀਵੀ ਪਤ ਬ੍ਰਤ ਪ੍ਰਧਾਨ। ਤਾ ਸਮਾਨ ਨਹੀਂ ਜਗ ਕੋਊ ਆਨ।*
*ਜਾ ਕੀ ਭਗਤ ਸਤਿਗੁਰ ਮਨ ਮਾਨੀ। ਪਤ ਕੋ ਪਾਰਬ੍ਰਹਮ ਮਨ ਜਾਨੀ।*[੧]

ਜਦੋਂ ਭਾਈ ਲਹਿਣਾ ਜੀ ਗੁਰੂ ਨਾਨਕ ਸਾਹਿਬ ਜੀ ਦੀ ਚਰਨ-ਸ਼ਰਨ ਵਿਚ ਕਰਤਾਰਪੁਰ ਸਾਹਿਬ ਜਾ ਬਿਰਾਜੇ ਤਾਂ ਇਹ ਸਮਾਂ ਆਪ ਜੀ ਲਈ ਕਠਿਨ ਘਾਲਣਾ ਅਤੇ ਸਬਰ ਭਰਪੂਰ ਸੀ। ਲੋਕਾਂ ਨੇ ਆਪ ਜੀ ਨੂੰ ਬਹੁਤ ਤਾਅਨੇ-ਮਿਹਣੇ ਮਾਰੇ, ਪਰ ਮਾਤਾ ਜੀ ਅਡੋਲ ਰਹੇ। ਭਾਈ ਵੀਰ ਸਿੰਘ ਜੀ 'ਸ੍ਰੀ ਅਸ਼ਟ ਗੁਰ ਚਮਤਕਾਰ' ਵਿਚ ਲਿਖਦੇ ਹਨ:-

"ਉਡ ਗਈ ਖ਼ਬਰ ਸੰਘਰ ਨੂੰ ਕਿ ਲਹਿਣਾ ਸੰਗ ਦਾ ਆਗੂ ਕਰਤਾਰਪੁਰ ਨਾਨਕ ਤਪੇ ਪਾਸ ਰਹਿ ਪਿਆ ਏ। ਸੰਗ ਨੂੰ ਜਵਾਬ ਦੇ ਦਿੱਤਾ ਸੂ ਤੇ ਆਪ ਸਾਧ ਹੋ ਕੇ ਬਹਿ ਗਿਆ ਏ। ਘੇਰੋਂ ਗਿਆ ਹੁਣ ਘਰ ਘਾਟ ਤੋਂ ਗਿਆ ਗੁਜ਼ਰਿਆ ਹੋ ਗਿਆ ਏ"[੨]

ਮਾਤਾ ਜੀ ਲਈ ੧੫੩੨-੩੯ ਤਕ ਦਾ ਸਮਾਂ ਕਠਿਨ ਪ੍ਰੀਖਿਆ ਅਤੇ ਤਪ ਤਿਆਗ ਭਰਿਆ ਸੀ, ਪਰ ਮਾਤਾ ਜੀ 'ਤੇ ਜਗ ਦੇ ਤਾਅਨ੍ਹਿਆਂ ਦਾ ਕੋਈ ਅਸਰ ਨਹੀਂ ਸੀ। ਉਹ ਸਬਰ ਤੇ ਸਿਦਕ ਦੀ ਮੂਰਤ ਸਨ, ਉਹ ਅਡੋਲ ਸਨ। ਉਨ੍ਹਾਂ ਦਾ ਸਬਰ ਸਿਦਕ ਉਸ ਵੇਲੇ ਦੇਖਣ ਹੀ ਵਾਲਾ ਸੀ। ਭਾਈ ਵੀਰ ਸਿੰਘ ਜੀ ਮਾਤਾ ਜੀ ਦੇ ਸਬਰ ਨੂੰ ਇਸ ਤਰਾਂ ਕਲਮਬੱਧ ਕਰਦੇ ਹਨ, "ਜੇ ਉਹ ਗੋਦੜੀ ਪਾਏਗਾ ਤਾਂ ਲੀਰਾਂ ਹੰਢਾਸਾਂ, ਜੋ ਮੰਗ ਖਾਏਗਾ ਤਾਂ ਠੂਠਾ ਫੜਕੇ ਗਜਾ ਕਰਨ ਮੈਂ ਜਾਸਾਂ, ਸੋਹਣੇ ਨੂੰ ਦਰ-ਦਰ ਨਾ ਫਿਰਨ ਦਿਆਂਗੀ।"[੩] ਜਦੋਂ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਸਾਹਿਬ ਪਾਤਸ਼ਾਹ ਦੀ ਸ਼ਰਨ ਵਿਚ ਲੱਗਭਗ ਸੱਤ ਸਾਲ ਰਹਿ ਸੇਵਾ ਕਰਦੇ ਹਨ ਤਾਂ ਪਿੱਛੋਂ ਮਾਤਾ ਜੀ ਘਰ ਦੀਆਂ ਜ਼ਿੰਮੇਵਾਰੀਆਂ ਨੂੰ ਸੁਚੱਜੇ ਢੰਗ ਨਾਲ ਸਾਂਭਦੇ ਹਨ ਅਤੇ ਬੱਚਿਆਂ ਨੂੰ ਪਾਲਦੇ ਹਨ। ਦਾਤੂ ਜੀ ਦੀ ਉਮਰ ਇਸ ਸਮੇਂ ਕੇਵਲ ਦੋ ਸਾਲ ਦੀ ਸੀ, ਪਰ ਮਾਤਾ ਜੀ ਨੇ ਬੱਚਿਆਂ ਦੀ ਪਾਲਣਾ ਕਰਨ ਸਮੇਂ ਰਤਾ ਵੀ ਮੱਥੇ 'ਤੇ ਤਿਊੜੀ ਨਾ ਪਾਈ। ਸ੍ਰੀ ਗੁਰੂ ਨਾਨਕ ਸਾਹਿਬ ਪਾਤਸ਼ਾਹ ਦੇ ਹੁਕਮ ਨੂੰ ਮੰਨਦਿਆਂ ਭਾਈ ਲਹਿਣਾ ਜੀ ਪਿੰਡ ਆਏ, ਪਰ ਛੇਤੀ ਹੀ ਵਾਪਸ ਚਲੇ ਗਏ। ਇੱਧਰ ਮਾਤਾ ਜੀ ਪ੍ਰੀਖਿਆ ਵਿੱਚੋਂ ਖਰੇ ਉਤਰ ਰਹੇ ਸਨ,ਉੱਧਰ ਭਾਈ ਲਹਿਣਾ ਜੀ ਨੇ ਕਠਿਨ ਘਾਲਣਾ ਘਾਲ ਸ੍ਰੀ ਗੁਰੂ ਨਾਨਕ ਸਾਹਿਬ ਪਾਤਸ਼ਾਹ ਨੂੰ ਅਤਿ ਪ੍ਰਸੰਨ ਕੀਤਾ। ਪਾਤਸ਼ਾਹ ਕਿਹਾ, "ਭਾਈ ਜੀ ਤੁਸੀਂ ਖਡੂਰ ਜਾਵੋ, ਪਰ ਭਾਈ ਜੀ ਕਹਿੰਦੇ ਅਸੀਂ ਤੁਹਾਡੇ ਦਰਸ਼ਨ ਬਿਨਾ ਜੀਅ ਨਹੀਂ ਸਕਾਂਗੇ। ਬਾਬੇ ਕਹਿਆ ਤੂੰ ਮੇਰਾ ਅੰਗ ਹੈਂ, ਜਦ ਯਾਦ ਕਰੇਂਗਾ ਮੈਂ ਖਡੂਰ ਆ ਪਹੁੰਚਾਂਗਾ।" ਸ੍ਰੀ ਗੁਰੂ ਅੰਗਦ ਦੇਵ ਜੀ ਦੇ ਖਡੂਰ ਸਾਹਿਬ ਆ ਜਾਣ ਸਮੇਂ ਗੁਰੂ ਜੀ ਤੇ ਮਾਤਾ ਖੀਵੀ ਜੀ, ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦੀਦਾਰ ਨੂੰ ਲੋਚਦੇ ਹਨ। ਚਾਰ ਮਹੀਨੇ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਮਾਤਾ ਖੀਵੀ ਜੀ ਭਿੱਜੇ ਨੈਣਾਂ ਨਾਲ ਕਰਤਾਰਪੁਰ ਵੱਲ ਟਿਕਟਿਕੀ ਲਾ ਕੇ ਉਡੀਕਾਂ ਕਰਦੇ ਹਨ ਅਤੇ ਬਿਰਹਾ ਵਿਚ ਤੜਪਦੇ ਹਨ। ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਖਡੂਰ ਸਾਹਿਬ ਚਰਨ ਪਾਉਣ ਸਮੇਂ ਮਾਤਾ ਖੀਵੀ ਜੀ ਗੁਰੂ ਜੀ ਦੀ ਖ਼ੂਬ ਸੇਵਾ ਕਰਦੇ ਹਨ ਅਤੇ ਦਰਸ਼ਨ ਕਰ ਕੇ ਨਿਹਾਲ-ਨਿਹਾਲ ਹੁੰਦੇ ਹਨ। ਸਰੂਪ ਦਾਸ

(ਭੱਲਾ) ਇਸ ਦੀ ਗਵਾਹੀ ਭਰਦੇ ਲਿਖਦੇ ਹਨ:

*ਸੁਨ ਮਾਤਾ ਖੀਵੀ ਦਰਸਨ ਆਈ।*
*ਪਰਮ ਪਦਾਰਥ ਗੁਰ ਦਰਸਨ ਪਾਈ।*[੪]

'ਮਹਿਮਾ ਪ੍ਰਕਾਸ਼ ਵਾਰਤਕ' ਵਿਚ ਵੀ ਲਿਖਿਆ ਹੈ, "ਤਬ ਮਾਤਾ ਖੀਵੀ ਜੀ,ਗੁਰ ਅੰਗਦ ਦੇਵ ਜੀ ਕੇ ਕਬੀਲੇ ਨੇ ਸੁਨਾ ਜੋ ਬਾਬਾ ਜੀ ਆਏ ਤਬ ਮਾਤਾ ਜੀ ਗਏ। ਪੂਜਾ ਕੀਆ, ਬਾਬੇ ਜੀ ਕੀ ਅਰ ਦਰਸਨ ਕੀਆ। ਬਾਬਾ ਜੀ ਕੀ ਖੁਸੀ ਹੋਈ।"[੫]

ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਦ ਗੁਰਿਆਈ ਦੀ ਬਖ਼ਸ਼ਿਸ਼ ਹੁੰਦੀ ਹੈ ਤਾਂ ਮਾਤਾ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਪੁੱਛਿਆ, "ਦਾਤਿਆ ਤੁਹਾਨੂੰ ਗੁਰੂ ਨਾਨਕ ਪਾਤਸ਼ਾਹ ਨੇ ਮਿਹਰ ਦੀਆਂ ਦਾਤਾਂ ਨਾਲ ਨਿਵਾਜਿਆ, ਮੇਰੀ ਗਰੀਬਣੀ 'ਤੇ ਵੀ ਅਰਸ਼ਾਂ ਦੇ ਦਾਤੇ ਨੇ ਤਰਸ ਕੀਤਾ ਹੈ।" ਭਾਈ ਵੀਰ ਸਿੰਘ ਜੀ ਲਿਖਦੇ ਹਨ, "ਜਦੋਂ ਮੇਰੇ ਦਾਤਾ ਜੀ ਨੇ ਮੈਨੂੰ ਸ਼ਬਦ ਦਾਨ ਕਰਨ ਦਾ ਕੜਛਾ ਬਖ਼ਸ਼ਿਆ ਸੀ ਤਦੋਂ ਤੇਰੇ ਹਿੱਸੇ ਅੰਨ ਦੇਗ ਦਾ ਕੜਛਾ ਆਇਆ ਸੀ,ਵਰਤਾ।"[੬]

ਇਸ ਤਰ੍ਹਾਂ ਆਪ ਗੁਰੂ ਪਾਤਸ਼ਾਹ ਦੇ ਬਚਨਾਂ ਨੂੰ ਸੁਣ ਪੂਰਨ ਉਤਸ਼ਾਹ ਅਤੇ ਦ੍ਰਿੜ੍ਹਤਾ-ਪੂਰਵਕ ਲਗਨ ਨਾਲ ਗੁਰੂ-ਘਰ ਦੀ ਸੇਵਾ ਵਿਚ ਜੁੜੇ। ਮਾਤਾ ਖੀਵੀ ਜੀ ਅੰਮ੍ਰਿਤ ਵੇਲੇ ਉੱਠ ਕੇ ਸਿਮਰਨ ਵਿਚ ਜੁੜ ਜਾਂਦੇ। ਘਰ ਦੇ ਕੰਮਾਂ-ਕਾਜਾਂ ਤੋਂ ਵਿਹਲੇ ਹੋ ਕੇ ਲੰਗਰ ਦੀ ਸੇਵਾ-ਸੰਭਾਲ ਵਿਚ ਲੱਗ ਜਾਂਦੇ। ਮਾਤਾ ਜੀ ਖ਼ੁਦ ਸੰਗਤ ਲਈ ਲੰਗਰ ਤਿਆਰ ਕਰਦੇ ਅਤੇ ਵਰਤਾਉਂਦੇ ਵੀ। ਸ੍ਰੀ ਗੁਰੂ ਅੰਗਦ ਦੇਵ ਜੀ ਸੰਗਤ ਨੂੰ ਆਤਮਿਕ ਤੌਰ 'ਤੇ ਬਲਵਾਨ ਕਰਨ ਲਈ ਸ਼ਬਦ ਨਾਲ ਜੋੜਦੇ, ਉੱਥੇ ਆਪ ਸੰਗਤਾਂ ਨੂੰ ਦੇਸੀ ਘਿਉ ਵਾਲੀ ਖੀਰ ਖੁਆ ਕੇ ਰਿਸ਼ਟ-ਪੁਸ਼ਟ ਕਰਦੇ। ਮਾਤਾ ਜੀ ਦੇ ਲੰਗਰਾਂ ਵਿਚ ਕੇਵਲ ਲੰਗਰ ਹੀ ਨਹੀਂ ਵਰਤਦਾ, ਸਗੋਂ ਖੀਰ ਘਿਆਲੀ ਦੇ ਨਾਲ-ਨਾਲ ਜੇ ਕੋਈ ਨਿਰਧਨ, ਲੋੜਵੰਦ ਜਾਂ ਗਰੀਬ ਆ ਜਾਂਦਾ ਤਾਂ ਉਸ ਦੀ ਮਦਦ ਕਰਦੇ। ਨਿਰਵਸਤਰ ਨੂੰ ਵਸਤਰ ਵੀ ਦਿੰਦੇ। ਭਾਈ ਸਤਾ ਤੇ ਭਾਈ ਬਲਵੰਡ ਇਸ ਦਾ ਜ਼ਿਕਰ ਕਰਦੇ ਹਨ:-

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ॥* *(ਪੰਨਾ ੯੬੭)*

ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ ਕਿ ਲੰਗਰ ਵਿਚ ਭਾਂਤ-ਭਾਂਤ ਦੇ ਪਕਵਾਨ ਤਿਆਰ ਹੁੰਦੇ:

*ਪੁਨ ਪ੍ਰਸਾਦਿ ਤਿਆਰ ਜਬ ਹੋਈ। ਸਭ ਰਸ ਹੋਵੈ ਪਾਕ ਰਸੋਈ।*[੭]

ਸਭ ਨੂੰ ਇਕ ਸਮਾਨ ਪ੍ਰਸਾਦ ਵੰਡਿਆ ਜਾਂਦਾ, ਜੋ ਕੁਝ ਸੰਗਤਾਂ ਗੁਰੂ ਕੇ ਲੰਗਰ ਵਿਚ ਦਾਨ ਕਰਦੀਆਂ, ਸਭ ਸੰਗਤਾਂ ਨੂੰ ਵੰਡ ਦਿੱਤਾ ਜਾਂਦਾ:

*ਚੜ੍ਹਤ ਗੁਰੂ ਢਿਗ ਆਏ ਜੋ ਸਭ ਲੰਗਰ ਲਾਵੈ।*
*ਅਭਾਗਤ ਸਿੱਖ ਸੰਗਤਾਂ ਸਭ ਕੋ ਬਰਸਾਵੈ।*[੮]

ਗੁਰੂ ਕੇ ਲੰਗਰਾਂ ਵਿਚ ਕਦੀ ਵੀ ਤੋਟ ਨਾ ਆਉਂਦੀ। ਸ੍ਰੀ ਗੁਰੂ ਅੰਗਦ ਦੇਵ ਜੀ ਆਪ ਉਹ ਕੁਝ ਖਾਂਦੇ, ਜੋ ਮਾਤਾ ਜੀ ਬਣਾ ਕੇ ਘਰੋਂ ਲਿਆਉਂਦੇ। ਮਾਤਾ ਖੀਵੀ ਜੀ ਪੁੱਤਰਾਂ ਨੂੰ ਲੰਗਰ ਦੀ ਭੇਟਾ ਨੂੰ ਵਰਤਣ ਦੀ ਥਾਂ ਹੱਥੀਂ ਕਿਰਤ ਨੂੰ ਪ੍ਰੇਰਦੇ। ਇਸ ਤਰ੍ਹਾਂ ਜਿੱਥੇ ਮਾਤਾ ਜੀ ਨੇ ਨਾਮ

ਜਪਣ ਅਤੇ ਵੰਡ ਛਕਣ ਦੇ ਸਿਧਾਂਤ ਨੂੰ ਅਪਣਾਇਆ, ਉੱਥੇ ਕਿਰਤ ਦੇ ਸਿਧਾਂਤ ਨੂੰ ਵੀ ਉਜਾਗਰ ਕੀਤਾ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੇ ਗੁਰਿਆਈ ਦੇ ਦੌਰ ਵਿਚ ਮਾਤਾ ਖੀਵੀ ਜੀ ਦਾ ਸਭ ਤੋਂ ਵੱਡਾ ਯੋਗਦਾਨ ਲੰਗਰ ਦੀ ਸੰਸਥਾ ਦਾ ਵਿਕਾਸ ਅਤੇ ਵਿਸਥਾਰ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਮਾਤਾ ਜੀ ਦੇ ਪਰਲੋਕ-ਗਮਨ ਵਿਚ ੩੦ ਸਾਲ ਦਾ ਸਮਾਂ (੧੫੫੨-੮੨) ਵੀ ਖ਼ਾਸ ਮਹੱਤਤਾ ਰੱਖਦਾ ਹੈ। ਦਰਅਸਲ ਮਾਤਾ ਜੀ ਨੇ ਆਪਣੇ ਸਮੁੱਚੇ ਜੀਵਨ ਦੌਰਾਨ ਅਨੇਕਾਂ ਲਾਸਾਨੀ ਕਾਰਜ ਕੀਤੇ ਪਰ ਇਤਿਹਾਸਕਾਰਾਂ ਦੀ ਲਾਪਰਵਾਹੀ ਜਾਂ ਚੇਤੰਨਤਾ ਦੀ ਘਾਟ ਕਾਰਨ ਇਹ ਪਲ ਗੁੰਮ ਹੋ ਗਏ। ਸ੍ਰੀ ਗੁਰੂ ਅਮਰਦਾਸ ਜੀ ਦੇ ਨਿਜ਼ਾਮ ਨੂੰ ਪੂਰੀ ਤਰ੍ਹਾਂ ਸਥਾਪਿਤ ਕਰਨ ਵਿਚ ਮਾਤਾ ਜੀ ਦੀ ਅਹਿਮ ਪ੍ਰਾਪਤੀ ਹੈ। ਦਾਤੂ ਜੀ ਅਤੇ ਦਾਸੂ ਜੀ ਦੁਆਰਾ ਗੁਰਿਆਈ ਦਾ ਵਿਰੋਧ ਕਰਨਾ ਅਤੇ ਮਾਤਾ ਜੀ ਦੁਆਰਾ ਆਪਣੇ ਸਪੁੱਤਰਾਂ ਨੂੰ ਵਾਰ- ਵਾਰ ਸਮਝਾਉਣਾ ਕਿ ਪੰਡ ਭਾਰੀ ਹੈ, ਤੁਸਾਂ ਤੋਂ ਚੁੱਕੀ ਨਹੀਂ ਜਾਣੀ ਸਿੱਧ ਕਰਦਾ ਹੈ ਕਿ ਪਰਿਵਾਰਿਕ ਦ੍ਰਿਸ਼ਟੀ ਤੋਂ ਭਾਵੇਂ ਉਹ ਦਾਸੂ ਜੀ ਅਤੇ ਦਾਤੂ ਜੀ ਦੀ ਮਾਂ ਸਨ, ਪਰ ਉਹ ਜਾਣਦੇ ਸਨ ਕਿ ਗੁਰੂ ਮਹਿਲ ਦੇ ਰੂਪ ਵਿਚ ਉਨ੍ਹਾਂ ਦੀ ਜ਼ਿੰਮੇਵਾਰੀ ਕਿਤੇ ਵੱਡੀ ਹੈ।

ਜਦ ਮਾਤਾ ਜੀ ਪੁੱਤਰਾਂ ਦੀ ਕੀਤੀ ਭਾਰੀ ਭੁੱਲ ਲਈ ਸ੍ਰੀ ਗੁਰੂ ਅਮਰਦਾਸ ਜੀ ਪਾਸ ਜਾਂਦੇ ਹਨ ਤਾਂ ਗੁਰੂ ਜੀ ਆਖਦੇ ਹਨ ਕਿ ਤੁਸਾਂ ਨੇ ਕਿਉਂ ਖੇਚਲ ਕੀਤੀ ਆਉਣੇ ਦੀ। ਤਦ ਮਾਤਾ ਕਹਿਆ ਗੁਰੂ ਨਾਨਕ ਦੇ ਘਰ ਦੀ ਦੌਲਤ ਹੀ ਗਰੀਬੀ ਅਤੇ ਨਿਮਰਤਾ ਹੈ। ਇਨ੍ਹਾਂ ਭੁੱਲਣਹਾਰਿਆਂ ਨੂੰ ਬਖ਼ਸ਼ ਦਿਓ। ਇਹ ਤੱਥ ਮਾਤਾ ਜੀ ਦੀ ਸ਼ਖ਼ਸੀਅਤ ਨੂੰ ਉਭਾਰਦੇ ਹਨ ਕਿ ਮਾਤਾ ਜੀ ਅਤਿ ਨਿਮਰ ਸੁਭਾਅ ਦੇ ਮਾਲਕ ਅਤੇ ਸੀਤਲਤਾ ਦੇ ਮੁਜੱਸਮੇ ਸਨ। ਜਿੱਥੇ ਮਾਤਾ ਜੀ ਨੇ ਪੁੱਤਰਾਂ ਨੂੰ ਗੁਰਮਤਿ ਤੋਂ ਜਾਣੂ ਕਰਵਾਇਆ, ਉੱਥੇ ਆਪਣੀਆਂ ਪੁੱਤਰੀਆਂ ਨੂੰ ਬਾਣੀ ਕੰਠ ਕਰਵਾਈ ਅਤੇ ਚੰਗੇ ਸੰਸਕਾਰ ਦਿੱਤੇ।ਮਾਤਾ ਜੀ ਨੇ ਬੀਬੀ ਅਮਰੋ ਜੀ ਨੂੰ ਨਾਮ ਰੂਪੀ ਦਾਜ ਦਿੱਤਾ, ਜੋ ਬੇਸ਼ਕੀਮਤੀ ਅਤੇ ਅਨਮੋਲ ਹੈ। ਇਤਿਹਾਸਿਕ ਵੇਰਵਿਆਂ ਤੋਂ ਸਪੱਸ਼ਟ ਹੁੰਦਾ ਹੈ ਕਿ ਮਾਤਾ ਖੀਵੀ ਜੀ ਨੂੰ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪੰਜ ਗੁਰੂ ਸਾਹਿਬਾਨ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ। ਆਪ ਕੁਝ ਸਮਾਂ ਗੋਇੰਦਵਾਲ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਵੀ ਰਹੇ। ਆਪ ਆਪਣਾ ਸਮੁੱਚਾ ਜੀਵਨ ਸੇਵਾ-ਸਿਮਰਨ ਅਤੇ ਗੁਰੂ ਕੀਆਂ ਸੰਗਤਾਂ ਨੂੰ ਸਮਰਪਿਤ ਕਰਦਿਆਂ ਸੰਨ ੧੫੮੨ ਈ. ਵਿਚ ਵਾਹਿਗੁਰੂ ਦੇ ਚਰਨਾਂ ਵਿਚ ਜਾ ਬਿਰਾਜੇ।

ਇਸ ਪ੍ਰਕਾਰ ਮਾਤਾ ਜੀ ਸੱਚਮੁਚ 'ਨੇਕ ਜਨ' ਅਤੇ 'ਬਹੁਤੀ ਛਾਉ ਪਤ੍ਰਾਲੀ' ਸ਼ਖ਼ਸੀਅਤ ਦੇ ਮਾਲਕ ਸਨ। ਜਿਵੇਂ ਮਾਂ ਦੀ ਠੰਡੀ ਛਾਂ ਬੱਚੇ ਨੂੰ ਸੁੱਖ ਦਿੰਦੀ ਹੈ, ਉਸੇ ਤਰ੍ਹਾਂ ਮਾਤਾ ਜੀ ਦੀ ਸੰਘਣੀ ਛਾਂ ਸੰਗਤਾਂ ਨੂੰ ਅਨੰਦ ਅਤੇ ਖੇੜਾ ਦਿੰਦੀ। ਆਪ ਦੀ ਸ਼ਖ਼ਸੀਅਤ ਸਬਰ-ਸੰਤੋਖ, ਅਤਿ ਨਿਮਰ ਸੁਭਾਅ, ਸਹਿਣਸ਼ੀਲਤਾ, ਸਿਦਕ ਦੀ ਮੂਰਤ, ਪਤੀ ਦੀ ਰਜ਼ਾ ਵਿਚ ਰਹਿਣਾ ਤਿਆਗ ਆਦਿ ਗੁਣਾਂ ਨਾਲ ਭਰਪੂਰ ਸੀ। ਇਸੇ ਗੁਣਾਂ ਕਾਰਨ ਆਪ ਇੱਕੋ-ਇਕ ਗੁਰੂ ਮਹਿਲ ਹਨ, ਜਿਨ੍ਹਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦੋ ਵਾਰ ਨਾਂ ਆਇਆ ਹੈ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*

---

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*
*ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ॥*
*ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ॥*
*ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ॥* *(ਪੰਨਾ ੯੬੭)*

ਮਾਤਾ ਖੀਵੀ ਜੀ ਵੱਲੋਂ ਚਲਾਈ ਖੀਰ ਘਿਆਲੀ ਵਾਲੀ ਪਰੰਪਰਾ ਅੱਜ ਵੀ ਲੰਗਰ ਹਾਲ ਮਾਤਾ ਖੀਵੀ ਜੀ ਖਡੂਰ ਸਾਹਿਬ ਵਿਖੇ ਜਾਰੀ ਹੈ। ਪਿੰਡ ਸੰਘਰਕੋਟ ਵਿਖੇ ਗੁਰਦੁਆਰਾ ਮਾਤਾ ਖੀਵੀ ਜੀ ਸੁਸ਼ੋਭਿਤ ਹੈ, ਜੋ ਮਾਤਾ ਖੀਵੀ ਜੀ ਦੀ ਮਿੱਠੀ ਯਾਦ ਨੂੰ ਤਰੋ-ਤਾਜ਼ਾ ਕਰਵਾਉਂਦਾ ਹੈ। ਕਿਸੇ ਸਮੇਂ ਭਾਈ ਲਹਿਣਾ ਜੀ, ਮਾਤਾ ਖੀਵੀ ਜੀ ਨੂੰ ਵਿਆਹੁਣ ਖਡੂਰ ਸਾਹਿਬ ਤੋਂ ਸੰਘਰ ਆਏ ਸਨ, ਇਸੇ ਰਵਾਇਤ ਨੂੰ ਜਾਰੀ ਰੱਖਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਹਿਨੁਮਾਈ, ਪੰਜ ਪਿਆਰਿਆਂ ਦੀ ਅਗਵਾਈ ਵਿਚ ਬਰਾਤ ਰੂਪ ਵਿਚ ਨਗਰ ਕੀਰਤਨ ਖਡੂਰ ਸਾਹਿਬ ਤੋਂ ਸੰਘਰਕੋਟ ਵਿਖੇ ਪੁੱਜਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਮਾਤਾ ਖੀਵੀ ਜੀ ਦਾ ਵਿਆਹ ਪੁਰਬ ੧੬ ਮਾਘ ਨੂੰ ਹਰ ਸਾਲ ਸੰਗਤ ਦੇ ਸਹਿਯੋਗ ਨਾਲ ਮਨਾਇਆ ਜਾਂਦਾ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਮਾਤਾ ਖੀਵੀ ਦਾ ਸਮੁੱਚਾ ਜੀਵਨ ਸਾਡੇ ਲਈ ਪ੍ਰੇਰਨਾ-ਸਰੋਤ ਹੈ। ਸੰਗਤਾ ਦੀ ਸੇਵਾ ਦੇ ਨਾਲ-ਨਾਲ ਘਰ ਦੀਆਂ ਜ਼ਿੰਮੇਵਾਰੀਆਂ ਦਾ ਅਹਿਸਾਸ, ਪੁੱਤਰਾਂ ਨੂੰ ਗੁਰਮਤਿ ਦ੍ਰਿੜ੍ਹ ਕਰਵਾਉਣੀ ਅਤੇ ਮਨਮੁਖ ਬਿਰਤੀ ਤੋਂ ਤੋੜਨਾ, ਸਪੁੱਤਰੀਆਂ ਨੂੰ ਦਾਜ ਵਜੋਂ ਨਾਮ ਰੂਪ ਤੇ ਸ਼ੁੱਭ ਸੰਸਕਾਰ ਦੇਣੇ, ਕਿਰਤ ਨੂੰ ਮਹਾਨਤਾ ਦੇਣੀ, ਪਤੀ-ਪਰਮੇਸ਼ਰ ਦੀ ਰਜ਼ਾ ਨੂੰ ਮਿੱਠਾ ਕਰ ਕੇ ਮੰਨਣਾ ਅਤੇ ਸੇਵਾ-ਸਿਮਰਨ ਨਾਲ ਸਾਂਝ ਬਣਾਈ ਰੱਖਣੀ ਆਦਿ ਪੱਖਾਂ ਤੋਂ ਸੇਧ ਲੈਣ ਦੀ ਲੋੜ ਹੈ।

*ਹਵਾਲੇ :*


੧. ਡਾ. ਉੱਤਮ ਸਿੰਘ (ਸੰਪਾ.), *ਗੁਰੂ ਨਾਨਕ ਮਹਿਮਾ ਅਰਥਾਤ ਮਹਿਮਾ ਪ੍ਰਕਾਸ਼* ਭਾਗ ਪਹਿਲਾ, ਭਾਸ਼ਾ ਵਿਭਾਗ, ਪੰਜਾਬ, ੧੯੯੯, ਪੰਨਾ-੪੧੫.

੨. ਭਾਈ ਵੀਰ ਸਿੰਘ, *ਸ੍ਰੀ ਅਸ਼ਟ ਗੁਰ ਚਮਤਕਾਰ* (ਭਾਗ-੧ ਅਤੇ ੨), ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ਮਈ ੨੦੧੬, ਪੰਨਾ-੩੩.

੩. ਉਹੀ, ਪੰਨਾ-੩੫.

੪. ਡਾ. ਉੱਤਮ ਸਿੰਘ (ਸੰਪਾ.), *ਉਪਰੋਕਤ*, ਪੰਨਾ-੪੧੬.

੫. ਡਾ. ਕੁਲਵਿੰਦਰ ਸਿੰਘ (ਸੰਪ.), *ਮਹਿਮਾ ਪ੍ਰਕਾਸ਼ ਵਾਰਤਕ*, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੪, ਪੰਨਾ-੫੨.

੬. ਭਾਈ ਵੀਰ ਸਿੰਘ, *ਉਪਰੋਕਤ*, ਪੰਨਾ-੨੦.

੭. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਭਾਸ਼ਾ ਵਿਭਾਗ, ਪੰਜਾਬ, ੧੯੮੭, ਪੰਨਾ-੮੦.

੮. ਡਾ. ਉੱਤਮ ਸਿੰਘ (ਸੰਪਾ.), *ਮਹਿਮਾ ਪ੍ਰਕਾਸ਼* ਭਾਗ ਦੂਜਾ (ਖੰਡ ਪਹਿਲਾ), ਭਾਸ਼ਾ ਵਿਭਾਗ, ਪੰਜਾਬ, ੧੯੭੧, ਪੰਨਾ-੮੪.

੯. *ਉਹੀ*, ਪੰਨਾ-੩੫.


■

# ਵੱਡਾ ਘੱਲੂਘਾਰਾ

*-ਡਾ. ਹਰਬੰਸ ਸਿੰਘ**

ਅਠਾਰ੍ਹਵੀਂ ਸਦੀ ਦੀਆਂ ਪ੍ਰਮੁੱਖ ਘਟਨਾਵਾਂ ਵਿੱਚੋਂ 'ਛੋਟਾ ਘੱਲੂਘਾਰਾ' ਅਤੇ ਵੱਡਾ ਘੱਲੂਘਾਰਾ' ਦੀਆਂ ਦੋ ਘਟਨਾਵਾਂ ਇਤਿਹਾਸਿਕ ਦ੍ਰਿਸ਼ਟੀ ਤੋਂ ਬਹੁਤ ਅਹਿਮੀਅਤ ਰੱਖਦੀਆਂ ਹਨ। ਛੋਟਾ ਘੱਲੂਘਾਰਾ ਕਾਹਨੂੰਵਾਨ (ਗੁਰਦਾਸਪੁਰ) ਵਿਖੇ ਸੰਨ ੧੭੪੬ ਈ. ਵਿਚ ਵਾਪਰਿਆ ਜਦ ਕਿ ਵੱਡਾ ਘੱਲੂਘਾਰਾ ਫਰਵਰੀ ੧੭੬੨ ਈ. ਨੂੰ ਹੋਇਆ। ਇਕ ਅਨੁਮਾਨ ਅਨੁਸਾਰ ਇਸ ਦਿਨ ਤਕਰੀਬਨ ੩੦ ਹਜ਼ਾਰ ਸਿੰਘ, ਬੱਚੇ, ਬੱਚੀਆਂ ਤੇ ਬਜ਼ੁਰਗ ਸ਼ਹੀਦ ਕਰ ਦਿੱਤੇ ਗਏ। ਇਹ ਘੱਲੂਘਾਰਾ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਸਮੇਂ ਮਲੇਰਕੋਟਲੇ ਦੇ ਨੇੜੇ ਪਿੰਡ ਕੁੱਪ ਰੋਹੀੜਾ ਦੇ ਸਥਾਨ 'ਤੇ ਵਾਪਰਿਆ। ਹੁਣ ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਇਸ ਥਾਂ 'ਤੇ ਇਕ ਗੁਰਦੁਆਰਾ ਸਾਹਿਬ ਸਥਾਪਿਤ ਹੈ। ਇਸ ਦੇ ਨੇੜੇ ਹੀ ਰੇਲਵੇ ਸਟੇਸ਼ਨ ਹੈ। ੧੪ ਜਨਵਰੀ, ੧੭੬੧ ਈ. ਨੂੰ ਪਾਨੀਪਤ ਦੀ ਤੀਜੀ ਲੜਾਈ ਵਿਚ ਮਰਹੱਟਿਆਂ ਨੂੰ ਕਰਾਰੀ ਹਾਰ ਦੇਣ ਮਗਰੋਂ ਹੁਣ ਅਹਿਮਦ ਸ਼ਾਹ ਅਬਦਾਲੀ ਨੇ ਆਪਣਾ ਧਿਆਨ ਸਿੱਖਾਂ ਵੱਲ ਮੋੜਿਆ ਜੋ ਦਲ ਖਾਲਸਾ ਦੀ ਸਥਾਪਤੀ ਮਗਰੋਂ ਦਿਨ-ਬ-ਦਿਨ ਪੰਜਾਬ ਵਿਚ ਸ਼ਕਤੀਸ਼ਾਲੀ ਹੁੰਦੇ ਜਾ ਰਹੇ ਸਨ। ਵੈਸੇ ਵੀ ਸਿੱਖਾਂ ਨੇ ਉਸ ਨੂੰ ਪਹਿਲੇ ਪੰਜ ਹਮਲਿਆਂ ਸਮੇਂ ਬੜਾ ਪ੍ਰੇਸ਼ਾਨ ਕੀਤਾ ਸੀ। ਕਾਬਲ ਤੋਂ ਆਉਂਦਿਆਂ ਤੇ ਕਾਬਲ ਵਾਪਸ ਪਰਤਦੇ ਸਮੇਂ ਸਿੱਖਾਂ ਦੇ ਦਸਤੇ ਉਨ੍ਹਾਂ 'ਤੇ ਹਮਲਾ ਕਰਕੇ ਉਨ੍ਹਾਂ ਦਾ ਮਾਲ-ਅਸਬਾਬ ਖੋਹ ਕੇ ਲੈ ਜਾਇਆ ਕਰਦੇ ਸਨ। ਪਾਨੀਪਤ ਦਾ ਜੇਤੂ ਅਹਿਮਦ ਸ਼ਾਹ ਅਬਦਾਲੀ ਸਿੱਖਾਂ ਨੂੰ ਅਜਿਹਾ ਸਬਕ ਸਿਖਾਉਣਾ ਚਾਹੁੰਦਾ ਸੀ ਕਿ ਉਹ ਮੁੜ ਪੰਜਾਬ ਦੇ ਵਿਚ ਸਿਰ ਨਾ ਚੁੱਕ ਸਕਣ।

ਇਸ ਮਕਸਦ ਲਈ ਉਸ ਨੇ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ੧੭੬੧ ਈ. ਵਿਚ ਕਾਬਲ ਪਰਤਣ ਤੋਂ ਪਹਿਲਾਂ ਉਸ ਨੇ ਪੰਜਾਬ ਦੀਆਂ ਮਹੱਤਵਪੂਰਨ ਥਾਵਾਂ 'ਤੇ ਆਪਣੇ ਅਫ਼ਗਾਨ ਫੌਜਦਾਰਾਂ ਨੂੰ ਨਿਯੁਕਤ ਕੀਤਾ ਅਤੇ ਉਨ੍ਹਾਂ ਨੂੰ ਆਦੇਸ਼ ਜਾਰੀ ਕੀਤੇ ਕਿ ਜਿੱਥੇ ਵੀ ਕੋਈ ਸਿੱਖ ਨਜ਼ਰ ਆਵੇ ਉਸ ਨੂੰ ਮਾਰ ਦਿੱਤਾ ਜਾਵੇ। ਸਰਹਿੰਦ ਵਿਚ ਉਸ ਨੇ ਆਪਣੇ ਇਕ ਵੱਡੇ ਤੇ ਭਰੋਸੇਯੋਗ ਜਰਨੈਲ ਜ਼ੈਨ ਖਾਂ ਨੂੰ ਨਿਯੁਕਤ ਕੀਤਾ। ਜਲੰਧਰ ਦੁਆਬ ਵਿਚ ਸਾਅਦਾਤ ਯਾਰ ਖਾਂ ਅਤੇ ਸਦੀਕ ਖਾਂ ਅਫਰੀਦੀ ਨੂੰ ਅਤੇ ਲਾਹੌਰ ਵਿਚ ਉਬੈਦ ਖਾਂ ਨੂੰ ਨਿਯੁਕਤ ਕੀਤਾ ਗਿਆ। ਪਾਨੀਪਤ ਦੀ ਜੰਗ ਮਗਰੋਂ ਅਹਿਮਦ ਸ਼ਾਹ ਅਬਦਾਲੀ ਦੇ ਵਾਪਸ ਕੰਧਾਰ ਪਰਤਦਿਆਂ ਹੀ ਸਿੱਖ ਪੰਜਾਬ ਉੱਤੇ ਛਾ ਗਏ। ਉਨ੍ਹਾਂ ਸਰਹਿੰਦ ਅਤੇ ਹੋਰ ਇਲਾਕਿਆਂ ਨੂੰ ਜਿੱਤ ਕੇ ਅਫਗਾਨ-ਟਿਕਾਣਿਆਂ ਨੂੰ

**3C/38, 2nd Floor, New Rohtak Road, Karol Bagh, New Delhi-5*

ਤਹਿਸ-ਨਹਿਸ ਕਰ ਦਿੱਤਾ। ਅਫਗਾਨਿਸਤਾਨ ਤੋਂ ਅਬਦਾਲੀ ਦੁਆਰਾ ਭੇਜੀ ਗਈ ੧੨,੦੦੦ ਫੌਜ ਨੂੰ ਵੀ ਉਨ੍ਹਾਂ ਲਾਹੌਰ ਦੇ ਨੇੜੇ ਹਰਾ ਕੇ ਮੈਦਾਨ ਛੱਡਣ 'ਤੇ ਮਜਬੂਰ ਕਰ ਦਿੱਤਾ। ਇੱਥੋਂ ਤਕ ਕਿ ਲਾਹੌਰ ਦੇ ਅਫਗਾਨ ਗਵਰਨਰ ਵੱਲੋਂ ਭੇਜੀ ਗਈ ਸੈਨਾ ਨੂੰ ਵੀ ਹਰਾ ਕੇ ਉਨ੍ਹਾਂ ਨੂੰ ਦੁਬਾਰਾ ਕਿਲ੍ਹੇ ਵਿਚ ਧੱਕ ਦਿੱਤਾ।

੧੭੬੧ ਈ. ਨੂੰ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ ਦੇ ਮੌਕੇ 'ਤੇ ਸਰਬੱਤ ਖਾਲਸੇ ਦਾ ਇਕੱਠ ਹੋਇਆ। ਇਸ ਮਹੱਤਵਪੂਰਨ ਇਕੱਠ ਸਮੇਂ ਗੁਰਮਤਾ ਪਾਸ ਹੋਇਆ ਕਿ ਜਿਹੜੇ ਲੋਕ ਅਫਗਾਨਾਂ ਦੀ ਮਦਦ ਕਰ ਰਹੇ ਹਨ ਜਾਂ ਸਿੱਖ-ਵਿਰੋਧੀ ਕਾਰਵਾਈਆਂ ਵਿਚ ਲੱਗੇ ਹੋਏ ਹਨ, ਉਨ੍ਹਾਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦਿੱਤੀ ਜਾਵੇ। ਇਨ੍ਹਾਂ ਵਿਚ ਸਭ ਤੋਂ ਉੱਪਰ ਨਾਮ ਜੰਡਿਆਲੇ ਦੇ ਨਿਰੰਜਨੀਏ ਮਹੰਤ ਆਕਿਲ ਦਾਸ ਦਾ ਸੀ ਜੋ ਲਗਾਤਾਰ ਅਬਦਾਲੀ ਦੇ ਸੰਪਰਕ ਵਿਚ ਸੀ ਤੇ ਉਸ ਨੂੰ ਸਿੱਖਾਂ ਦੀ ਹਰ ਗਤੀਵਿਧੀ ਦੀ ਲਗਾਤਾਰ ਸੂਚਨਾ ਭੇਜ ਰਿਹਾ ਸੀ। ਇਸ ਤੋਂ ਪਹਿਲਾਂ ਵੀ ਜੰਡਿਆਲੇ ਦੇ ਹਰਿਭਗਤ ਨਿਰੰਜਨੀਏ ਨੇ ਭਾਈ ਤਾਰੂ ਸਿੰਘ ਬਾਰੇ ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਂ ਨੂੰ ਗੁਪਤ ਰਿਪੋਰਟਾਂ ਭੇਜ ਕੇ ਪਕੜਵਾਇਆ ਅਤੇ ਭਾਈ ਤਾਰੂ ਸਿੰਘ ਨੂੰ ਸ਼ਹੀਦ ਕਰਵਾਉਣ ਵਿਚ ਉਸ ਦੀ ਮਦਦ ਕੀਤੀ ਸੀ। ਅਠਾਰ੍ਹਵੀਂ ਸਦੀ ਦੇ ਅੰਤ ਤਕ ਨਿਰੰਜਨੀਆਂ ਦਾ ਇਹੀ ਕਿਰਦਾਰ ਬਣਿਆ ਰਿਹਾ ਤੇ ਉਹ ਸਿੱਖ ਧਰਮ ਨੂੰ ਕੁਚਲ ਦੇਣ ਵਾਲੀ ਹਰ ਕਾਰਵਾਈ ਵਿਚ ਵਧ-ਚੜ੍ਹ ਕੇ ਹਿੱਸਾ ਲੈਂਦੇ ਰਹੇ। ਗੁਰਮਤਾ ਪਾਸ ਕਰਨ ਮਗਰੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੇ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਨੇ ਆਕਿਲ ਦਾਸ ਨੂੰ ਸੁਨੇਹਾ ਭਿਜਵਾਇਆ ਕਿ ਉਹ ਸਿੱਖ-ਵਿਰੋਧੀ ਕਾਰਵਾਈਆਂ ਤੋਂ ਬਾਜ ਆ ਜਾਵੇ ਤੇ ਖਾਲਸੇ ਦੀ ਅਧੀਨਗੀ ਪ੍ਰਵਾਨ ਕਰ ਲਵੇ। ਉਸ ਨੇ ਸਿੱਖਾਂ ਨਾਲ ਕਿਸੇ ਵੀ ਤਰ੍ਹਾਂ ਦਾ ਸਮਝੌਤਾ ਕਰਨ ਦੀ ਥਾਂ ਤੇਜ਼ ਰਫਤਾਰ ਹਰਕਾਰੇ ਰਾਹੀਂ ਇਸ ਗੱਲ ਦੀ ਸੂਚਨਾ ਆਪਣੇ 'ਮਾਲਕ' ਅਹਿਮਦ ਸ਼ਾਹ ਅਬਦਾਲੀ ਨੂੰ ਭੇਜ ਦਿੱਤੀ ਅਤੇ ਬੇਨਤੀ ਲਿਖ ਭੇਜੀ ਕਿ ਜੇ ਉਹ ਤੁਰੰਤ ਪੰਜਾਬ ਨਾ ਪਹੁੰਚਿਆ ਤਾਂ ਹਾਲਾਤ ਬਹੁਤ ਵਿਗੜ ਜਾਣਗੇ। ਆਕਿਲ ਦਾਸ ਦਾ ਇਹ ਸੁਨੇਹਾ ਮਿਲਣ ਤੋਂ ਪਹਿਲਾਂ ਹੀ ਅਬਦਾਲੀ ਕੰਧਾਰ ਤੋਂ ਚੱਲ ਚੁੱਕਾ ਸੀ। ਆਕਿਲ ਦਾਸ ਦਾ ਨੁਮਾਇੰਦਾ ਅਬਦਾਲੀ ਨੂੰ ਰੋਹਤਾਸ ਦੇ ਸਥਾਨ 'ਤੇ ਮਿਲਿਆ ਤੇ ਇਹ ਵੀ ਦੱਸਿਆ ਕਿ ਸਿੱਖ ਜੰਡਿਆਲੇ ਦੇ ਆਸ-ਪਾਸ ਘੇਰਾ ਪਾਈ ਬੈਠੇ ਹਨ। ਆਕਿਲ ਦਾਸ ਦਾ ਸੁਨੇਹਾ ਮਿਲਦਿਆਂ ਹੀ ਅਬਦਾਲੀ ਮੰਜ਼ਲਾਂ ਮਾਰਦਾ ਜੰਡਿਆਲੇ ਪਹੁੰਚ ਗਿਆ। ਜਦੋਂ ਉਹ ਜੰਡਿਆਲੇ ਪੁੱਜਾ ਤਾਂ ਉਸ ਨੂੰ ਪਤਾ ਲੱਗਾ ਕਿ ਸਿੱਖ ਆਪਣੀ ਵਹੀਰ ਨਾਲ ਪਹਿਲਾਂ ਹੀ ਮਲੇਰਕੋਟਲੇ ਵੱਲ ਚਲੇ ਗਏ ਹਨ ਤੇ ਇਸ ਵੇਲੇ ਉਹ ਮਲੇਰਕੋਟਲੇ ਤੋਂ ੯ ਕਿਲੋਮੀਟਰ ਦੂਰ ਪਿੰਡ ਕੁੱਪ ਵਿਖੇ ਠਹਿਰੇ ਹੋਏ ਹਨ। ਅਬਦਾਲੀ ਲਈ ਸਿੱਖਾਂ ਨੂੰ ਵੱਡੀ ਗਿਣਤੀ ਵਿਚ ਮਾਰ ਦੇਣ ਦਾ ਇਸ ਤੋਂ ਸੁਹਣਾ ਮੌਕਾ ਹੋਰ ਕੀ ਹੋ ਸਕਦਾ ਸੀ। ਉਹ ਸਿੱਖਾਂ ਉੱਪਰ ਹਮਲਾ ਕਰਨ ਤੋਂ ਪਹਿਲਾਂ ਪੂਰੀ

ਤਿਆਰੀ ਕਰ ਲੈਣੀ ਚਾਹੁੰਦਾ ਸੀ। ਉਹ ਜੰਡਿਆਲੇ ਤੋਂ ਲਾਹੌਰ ਆਇਆ ਤੇ ਇੱਥੋਂ ਉਸ ਨੇ ਸਰਹਿੰਦ ਦੇ ਫੌਜਦਾਰ ਜ਼ੈਨ ਖਾਂ ਨੂੰ ਸੁਨੇਹਾ ਭੇਜਿਆ ਕਿ ਉਹ ਤੁਰੰਤ ਆਪਣੀ ਸੈਨਾ ਲੈ ਕੇ ਮਲੇਰਕੋਟਲੇ ਪਹੁੰਚ ਜਾਵੇ। ਉਸ ਨੂੰ ਇਹ ਵੀ ਆਦੇਸ਼ ਭੇਜਿਆ ਕਿ ਉਹ ਸਿੱਖਾਂ ਉੱਪਰ ਅਗਲੇ ਪਾਸਿਓਂ ਹਮਲਾ ਕਰੇਗਾ ਤੇ ਉਨ੍ਹਾਂ ਦਾ ਰਾਹ ਰੋਕੇਗਾ ਤੇ ਅਬਦਾਲੀ ਦੀ ਆਪਣੀ ਸੈਨਾ ਪਿੱਛੋਂ ਹਮਲਾ ਬੋਲ ਕੇ ਉਨ੍ਹਾਂ ਨੂੰ ਚੁਪਾਸਿਓਂ ਘੇਰ ਲਵੇਗੀ। ਇਹੋ ਜਿਹਾ ਆਦੇਸ਼ ਮਲੇਰਕੋਟਲੇ ਅਤੇ ਕਸੂਰ ਦੇ ਹਾਕਮਾਂ ਨੂੰ ਵੀ ਭੇਜਿਆ ਗਿਆ। ਆਪਣੀ ਸੈਨਾ ਦੀ ਅਗਵਾਈ ਉਹ ਆਪ ਕਰ ਰਿਹਾ ਸੀ। ਇਸ ਹਮਲੇ ਵਿਚ ਬਾਕੀ ਵੱਡੇ ਸਰਦਾਰ ਜੋ ਅਬਦਾਲੀ ਦੀ ਮਦਦ ਕਰ ਰਹੇ ਸਨ, ਉਹ ਸਨ: ਮੁਰਤਜ਼ਾ ਖਾਂ, ਕਾਸਮ ਖਾਂ ਅਤੇ ਦੀਵਾਨ ਲੱਛਮੀ ਨਾਰਾਇਣ।

ਅਹਿਮਦ ਸ਼ਾਹ ਅਬਦਾਲੀ ੩ ਫਰਵਰੀ, ੧੭੬੨ ਈ. ਨੂੰ ਲਾਹੌਰ ਤੋਂ ਚੱਲਿਆ ਤੇ ਕੇਵਲ ਦੋ ਦਿਨਾਂ ਵਿਚ ੨੦੦ ਕਿਲੋਮੀਟਰ ਦਾ ਸਫ਼ਰ ਤੈਅ ਕਰਕੇ ਕੁੱਪ ਰੋਹੀੜੇ ਪਹੁੰਚ ਗਿਆ। ਉਸ ਦਿਨ ਫਰਵਰੀ ਮਹੀਨੇ ਦੀ ੫ ਤਰੀਕ ਸੀ। ਇੱਥੇ ੩੦,੦੦੦ ਤੋਂ ਵੱਧ ਸਿੱਖ ਬੱਚੇ, ਬਜ਼ੁਰਗ ਤੇ ਬੀਬੀਆਂ ਆਪਣੇ ਘਰ ਦੇ ਸਾਮਾਨ, ਰਸਦ-ਪਾਣੀ ਤੇ ਪਰਵਾਰਾਂ ਸਮੇਤ ਠਹਿਰੇ ਹੋਏ ਸਨ। ਸਿੱਖ ਸਰਦਾਰਾਂ ਨੂੰ ਵੀ ਇਹ ਅੰਦਾਜ਼ਾ ਨਹੀਂ ਸੀ ਕਿ ਅਬਦਾਲੀ ਇਤਨੇ ਥੋੜ੍ਹੇ ਸਮੇਂ ਵਿਚ ਉਨ੍ਹਾਂ 'ਤੇ ਆ ਪਏਗਾ। ਅਬਦਾਲੀ ਦੇ ਪਹੁੰਚਣ ਤੋਂ ਪਹਿਲਾਂ ਸਿੱਖਾਂ ਨੇ ਜ਼ੈਨ ਖਾਂ ਅਤੇ ਭੀਖਨ ਖਾਂ ਦੁਆਰਾ ਕੀਤੇ ਹਮਲਿਆਂ ਨੂੰ ਤਾਂ ਨਾਕਾਮਯਾਬ ਬਣਾ ਦਿੱਤਾ ਸੀ, ਪਰ ਅਬਦਾਲੀ ਦੀ ਵੱਡੀ ਸੈਨਾ ਦਾ ਮੁਕਾਬਲਾ ਕਰਨ ਲਈ ਨਾ ਤਾਂ ਉਨ੍ਹਾਂ ਕੋਲ ਪ੍ਰਾਪਤ ਸਾਧਨ ਹੀ ਸਨ ਤੇ ਨਾ ਹੀ ਉਨ੍ਹਾਂ ਨੂੰ ਸਮਾਂ ਮਿਲਿਆ ਸੀ ਕਿ ਉਹ ਆਪਣੇ ਜਥਿਆਂ ਨੂੰ ਸਹੀ ਢੰਗ ਨਾਲ ਮੁਕਾਬਲੇ ਲਈ ਤਿਆਰ ਕਰ ਸਕਦੇ।

ਖਾਲਸਾ ਦਲ ਦੀ ਅਗਵਾਈ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਚੜ੍ਹਤ ਸਿੰਘ ਅਤੇ ਸਰਦਾਰ ਸ਼ਾਮ ਸਿੰਘ ਕਰੋੜਸਿੰਘੀਆ ਕਰ ਰਹੇ ਸਨ, ਪਰ ਐਸ ਵੇਲੇ ਸਭ ਤੋਂ ਵੱਡੀ ਸਮੱਸਿਆ ਵਹੀਰ ਨੂੰ ਬਚਾ ਕੇ ਸੁਰੱਖਿਅਤ ਥਾਂ 'ਤੇ ਪਹੁੰਚਾਉਣ ਦੀ ਸੀ। ਇਸ ਵਹੀਰ ਵਿਚ ਬਹੁਤੀ ਗਿਣਤੀ, ਬੱਚੇ, ਬੁੱਢੇ, ਬੀਬੀਆਂ ਤੇ ਲੜਾਈ ਨਾ ਕਰ ਸਕਣ ਵਾਲੇ ਵਿਅਕਤੀਆਂ ਦੀ ਸੀ, ਜੋ ਚਵ੍ਹਾਂ ਪਾਸਿਆਂ ਤੋਂ ਘਿਰ ਚੁੱਕੇ ਸਨ। ਦਲ ਦੇ ਵੱਡੇ ਸਰਦਾਰਾਂ ਨੇ ਫੈਸਲਾ ਕੀਤਾ ਕਿ ਅਬਦਾਲੀ ਦੀਆਂ ਫੌਜਾਂ ਦਾ ਟਾਕਰਾ ਵੀ ਕਰੀਏ ਅਤੇ ਨਾਲ ਹੀ ਆਪਣਾ ਸਫ਼ਰ ਮਾਲਵੇ ਵੱਲ ਜਾਰੀ ਰੱਖੀਏ। ਵਹੀਰ ਨੂੰ ਸੁਰੱਖਿਅਤ ਥਾਂ 'ਤੇ ਪਹੁੰਚਾਉਣ ਦੀ ਸੇਵਾ ਕੈਥਲ ਦੇ ਵਕੀਲ ਸੰਗੂ ਸਿੰਘ, ਬਾਬਾ ਆਲਾ ਸਿੰਘ ਦੇ ਵਕੀਲ ਸੇਖੂ ਸਿੰਘ ਅਤੇ ਭਾਈ ਬੁੱਢਾ ਸਿੰਘ ਦੇ ਵਕੀਲ ਦੀ ਲਗਾਈ ਗਈ। ਅਜੇ ਇਸ ਵਹੀਰ ਨੇ ਤਿੰਨ ਮੀਲ ਦਾ ਪੰਧ ਵੀ ਨਹੀਂ ਸੀ ਮੁਕਾਇਆ ਕਿ ਭੀਖਣ ਖਾਂ ਮਲੇਰਕੋਟਲੇ ਦੀ ਸੈਨਾ ਉਨ੍ਹਾਂ 'ਤੇ ਆ ਕੇ ਟੁੱਟ ਪਈ। ਇਹ ਹਮਲਾ ਵੀ ਇੰਨਾ ਅਚਾਨਕ ਹੋਇਆ

ਸੀ ਕਿ ਸਿੱਖਾਂ ਨੂੰ ਸੰਭਲਣ ਦਾ ਮੌਕਾ ਹੀ ਨਾ ਮਿਲਿਆ, ਪਰ ਉਨ੍ਹਾਂ ਨੇ ਫਿਰ ਵੀ ਯਥਾਸੰਭਵ ਸਮਤੋਲ ਬਣਾਉਣ ਦਾ ਜਤਨ ਕੀਤਾ। ਉਹ ਲੜੀ ਵੀ ਜਾਂਦੇ ਸਨ ਤੇ ਤੁਰੀ ਵੀ ਜਾਂਦੇ ਸਨ। ਕਦੇ-ਕਦੇ ਉਹ ਰੁਕ ਕੇ ਪਿੱਛਾ ਕਰ ਰਹੀਆਂ ਅਫ਼ਗਾਨ ਫੌਜਾਂ ਨਾਲ ਦੋ-ਦੋ ਹੱਥ ਵੀ ਕਰ ਲੈਂਦੇ:

*ਸ਼ਹੀਦ ਹੋਹਿਂ ਔ ਜ਼ਖ਼ਮੀ ਹੋਹਿਂ*
*ਕਦੈ ਖੜੈਂ ਕਦ ਲੜੈਂ ਤੁਰੋਹਿ॥੯੨॥* *(ਸ੍ਰੀ ਗੁਰ ਪੰਥ ਪ੍ਰਕਾਸ਼)*

ਪਰ ਵੈਰੀ-ਸੈਨਾ ਦੀ ਬਹੁ-ਗਿਣਤੀ ਸਾਹਮਣੇ ਉਨ੍ਹਾਂ ਦਾ ਖੜ੍ਹ ਕੇ ਜੰਗ ਕਰਨਾ ਸੰਭਵ ਨਹੀਂ ਸੀ ਹੋ ਪਾ ਰਿਹਾ, ਪਰ ਫਿਰ ਵੀ ਸਿੱਖ ਸਰਦਾਰ ਵਹੀਰ ਦੀ ਇਸ ਤਰ੍ਹਾਂ ਰੱਖਿਆ ਕਰ ਰਹੇ ਸਨ ਜਿਵੇਂ ਕੁੱਕੜੀ ਆਪਣੇ ਬੱਚਿਆਂ ਨੂੰ ਖੰਭਾਂ ਥੱਲੇ ਢੱਕ ਲੈਂਦੀ ਹੈ। ਭਾਈ ਰਤਨ ਸਿੰਘ ਭੰਗੂ ਹੋਰੀਂ ਲਿਖਦੇ ਹਨ:

*ਜਿਮ ਕਰ ਕੁਕੜੀ ਬਚਿਅਨ ਛੁਪਾਵੈ।*
*ਫਿਲਾਇ ਪੰਖ ਦੁਇ ਤਰਫ ਰਖਾਵੈ।*
*ਇਮ ਖਾਲਸੇ ਨੈ ਬਹੀਰ ਛਪਾਯੋ।*
*ਜੋ ਬਚ ਰਹਯੋ ਸੁ ਆਗੈ ਲਗਾਯੋ॥੨੪॥*

ਆਪਣੀ ਵਹੀਰ ਨੂੰ ਬਚਾਉਣ ਵਾਸਤੇ ਸਿੱਖ ਸਰਦਾਰਾਂ ਨੇ ਵਹੀਰ ਦੇ ਚਵ੍ਹਾਂ ਪਾਸੇ ਸੁਰੱਖਿਆ ਘੇਰਾ ਬਣਾ ਰੱਖਿਆ ਸੀ। ਇਸ ਘੇਰੇ ਨੂੰ ਤੋੜਨ ਵਾਸਤੇ ਅਹਿਮਦ ਸ਼ਾਹ ਅਬਦਾਲੀ ਨੇ ਵਜ਼ੀਰ ਸ਼ਾਹ ਵਲੀ ਖਾਂ ਨੂੰ ਭੇਜਿਆ, ਪਰ ਉਹ ਸਫ਼ਲ ਨਾ ਹੋਇਆ। ਫਿਰ ਅਬਦਾਲੀ ਨੇ ਆਪਣੇ ਵੱਡੇ ਜਰਨੈਲ ਜਹਾਨ ਖਾਂ ਨੂੰ ਹੋਰ ਫੌਜ ਦੇ ਕੇ ਭੇਜਿਆ ਤੇ ਹੁਕਮ ਦਿੱਤਾ ਕਿ ਇਸ ਵੇਲੇ ਘਿਰੇ ਹੋਏ ਸਿੱਖਾਂ ਵਿੱਚੋਂ ਇਕ ਵੀ ਬਚ ਕੇ ਨਾ ਜਾਵੇ। ਸਾਡੇ ਲਈ ਉਨ੍ਹਾਂ ਨੂੰ ਮਾਰ-ਮੁਕਾਉਣ ਦਾ ਇਹ ਸੁਨਹਿਰੀ ਮੌਕਾ ਹੈ। ਅਹਿਮਦ ਸ਼ਾਹ ਅਬਦਾਲੀ ਦੁਆਰਾ ਚੁੱਕੇ ਗਏ ਇਹ ਕਦਮ ਵੀ ਸਫਲ ਹੁੰਦੇ ਦਿਖਾਈ ਨਹੀਂ ਸਨ ਦੇ ਰਹੇ। The Sikhs were fighting while moving and moving while fighting. ਵਹੀਰ ਨੂੰ ਬਚਾਈ ਰੱਖਣ ਵਾਸਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਚੜ੍ਹਤ ਸਿੰਘ ਪੂਰੀ ਵਾਹ ਲਗਾ ਰਹੇ ਸਨ। ਜਿੱਥੇ ਕਿਤੇ ਲੋੜ ਪੈਂਦੀ, ਉਹ ਘੋੜੇ ਨੂੰ ਅੱਡੀ ਲਗਾ ਕੇ ਉੱਥੇ ਪਹੁੰਚਦੇ। ਉਹ ਸਿੰਘਾਂ ਨੂੰ ਹੌਸਲਾ ਦੇਈ ਜਾ ਰਹੇ ਸਨ ਕਿ ਗੁਰੂ ਤੁਹਾਡੇ ਅੰਗ-ਸੰਗ ਹੈ, ਤੁਹਾਨੂੰ ਇਨ੍ਹਾਂ ਗਿਲਜਿਆਂ ਕੋਲੋਂ ਡਰਨ ਦੀ ਲੋੜ ਨਹੀਂ। ਤੁਰੀ ਜਾ ਰਹੀ ਵਹੀਰ ਨੂੰ ਇਹ ਆਸ ਸੀ ਕਿ ਕਿਸੇ ਨਾ ਕਿਸੇ ਪਿੰਡ ਤੋਂ ਉਨ੍ਹਾਂ ਨੂੰ ਮਦਦ ਜ਼ਰੂਰ ਮਿਲ ਜਾਵੇਗੀ, ਪਰ ਜਦੋਂ ਉਹ ਕਿਸੇ ਪਿੰਡ ਪਹੁੰਚਦੇ ਤਾਂ ਲੋਕ ਅਹਿਮਦ ਸ਼ਾਹ ਅਬਦਾਲੀ ਦੇ ਕਹਿਰ ਤੋਂ ਡਰਦੇ ਘਰਾਂ ਦੇ ਬੂਹੇ ਬੰਦ ਕਰ ਲੈਂਦੇ। ਭਾਈ ਰਤਨ ਸਿੰਘ (ਭੰਗੂ) ਲਿਖਦੇ ਹਨ:

*ਪਿੰਡ ਮੈਂ ਵੜਨ ਨ ਦੀਨੋ ਕੋਊ*

*ਔਖੀ ਬਨੀ ਬਹੀਰ ਸੁ ਤੋਊ॥੧੧੫॥*

ਦੁਸ਼ਮਣ ਦੀਆਂ ਫੌਜਾਂ ਤੁਰੀ ਜਾ ਰਹੀ ਵਹੀਰ ਦਾ ਭਾਰੀ ਨੁਕਸਾਨ ਕਰੀ ਜਾ ਰਹੀਆਂ ਸਨ। ਵਹੀਰ ਕਈ ਮੀਲਾਂ ਵਿਚ ਫੈਲੀ ਹੋਈ ਸੀ ਤੇ ਵੈਰੀ ਸੈਨਿਕ ਉਨ੍ਹਾਂ ਦੇ ਕਮਜ਼ੋਰ ਹਿੱਸਿਆਂ 'ਤੇ ਹਮਲਾ ਬੋਲ ਕੇ ਉਨ੍ਹਾਂ ਨੂੰ ਕਤਲ ਕਰੀ ਜਾ ਰਹੇ ਸਨ। ਸਿੱਖਾਂ ਦਾ ਬਹੁਤ ਨੁਕਸਾਨ ਹੋ ਰਿਹਾ ਸੀ। ਸਾਰੀ ਅਫ਼ਗਾਨ ਸੈਨਾ ਇਨ੍ਹਾਂ 'ਤੇ ਟੁੱਟ ਕੇ ਪੈ ਗਈ। ਹਜ਼ਾਰਾਂ ਦੀ ਤਦਾਦ ਵਿਚ ਇਸਤਰੀਆਂ, ਬੱਚੇ ਤੇ ਬਜ਼ੁਰਗ ਕਤਲ ਕਰ ਦਿੱਤੇ ਗਏ। ਵਹੀਰ ਅਜੇ ਵੀ ਕਿਸੇ ਸੁਰੱਖਿਅਤ ਥਾਂ ਦੀ ਤਲਾਸ਼ ਵਿਚ ਸੀ। ਸ਼ਾਮ ਵੇਲੇ ਇਹ ਵਹੀਰ ਹਜ਼ਾਰਾਂ ਸਾਥੀ ਸ਼ਹੀਦ ਕਰਵਾ ਕੇ ਕੁਤਬਾ ਅਤੇ ਬਾਹਮਣੀ ਪਿੰਡਾਂ ਕੋਲ ਪਹੁੰਚੀ। ਉਨ੍ਹਾਂ ਨੂੰ ਆਸ ਸੀ ਕਿ ਇਹ ਪਿੰਡ ਉਨ੍ਹਾਂ ਦੀ ਸਹਾਇਤਾ ਲਈ ਅੱਗੇ ਆ ਜਾਣਗੇ। ਪਰ ਉਨ੍ਹਾਂ ਨੂੰ ਇਹ ਜਾਣਨ ਵਿਚ ਦੇਰ ਨਾ ਲੱਗੀ ਕਿ ਇਹ ਪਿੰਡ ਵੀ ਮਲੇਰਕੋਟਲੀਏ ਅਫ਼ਗਾਨਾਂ ਦੇ ਪ੍ਰਭਾਵ ਥੱਲੇ ਸਨ ਤੇ ਉਹ ਵੀ ਸਿੰਘਾਂ ਨੂੰ ਕਤਲ ਕਰਨ ਵਿਚ ਕਿਸੇ ਤਰ੍ਹਾਂ ਪਿੱਛੇ ਨਹੀਂ ਸਨ ਰਹਿਣਾ ਚਾਹੁੰਦੇ। ਇਨ੍ਹਾਂ ਪਿੰਡਾਂ ਦੇ ਰੰਘੜ ਘਰਾਂ ਵਿੱਚੋਂ ਨਿਕਲ ਕੇ ਸਿੰਘਾਂ ਦੇ ਪਿੱਛੇ ਪੈ ਗਏ ਤੇ ਉਨ੍ਹਾਂ ਨੇ ਵਹੀਰ ਦਾ ਭਾਰੀ ਨੁਕਸਾਨ ਕੀਤਾ। ਕਿਸੇ ਤਰ੍ਹਾਂ ਸਰਦਾਰ ਚੜ੍ਹਤ ਸਿੰਘ ਨੇ ਇੱਥੇ ਪਹੁੰਚ ਕੇ ਰੰਘੜਾਂ ਨੂੰ ਪਿੱਛੇ ਧੱਕਿਆ ਅਤੇ ਆਪਣੇ ਕਈ ਸਾਥੀਆਂ ਨੂੰ ਬਚਾ ਲਿਆ। ਬੇਸ਼ੱਕ ਫਰਵਰੀ ਦਾ ਮਹੀਨਾ ਸੀ, ਪਰ ਦੋਹਾਂ ਪਾਸਿਆਂ ਦੇ ਸੈਨਿਕ ਤੁਰ-ਤੁਰ ਕੇ ਥੱਕ ਚੁੱਕੇ ਸਨ ਤੇ ਪਿਆਸ ਨਾਲ ਉਨ੍ਹਾਂ ਦਾ ਬੁਰਾ ਹਾਲ ਸੀ। ਇਹ ਇਕ ਅਜੀਬ ਇਤਫ਼ਾਕ ਸੀ ਕਿ ਪਿੰਡ ਬਾਹਮਣੀ ਦੇ ਨੇੜੇ ਪਾਣੀ ਦੀ ਇਕ ਢਾਬ ਵੇਖ ਕੇ ਦੋਹਾਂ ਪਾਸਿਆਂ ਦੇ ਸੈਨਿਕ ਪਿਆਸ ਬੁਝਾਉਣ ਲਈ ਪਾਣੀ ਦੇ ਇਸ ਭੰਡਾਰ 'ਤੇ ਟੁੱਟ ਕੇ ਪੈ ਗਏ। ਜੇ ਇਕ ਪਾਸੇ ਅਫਗਾਨ ਸਿਪਾਹੀ ਪਾਣੀ ਪੀ ਰਹੇ ਸਨ ਤਾਂ ਦੂਸਰੇ ਪਾਸੇ ਸਿੱਖ ਸੈਨਿਕ ਘੋੜਿਆਂ ਤੋਂ ਉਤਰ ਕੇ ਆਪਣੇ ਹੋਂਠ ਗਿੱਲੇ ਕਰ ਰਹੇ ਸਨ। ਢਾਬ ਦੇ ਨੇੜੇ ਪਹੁੰਚ ਕੇ ਲੜਾਈ ਬੰਦ ਹੋ ਗਈ। ਅਹਿਮਦ ਸ਼ਾਹ ਅਬਦਾਲੀ ਸਿੱਖਾਂ ਦਾ ਪਿੱਛਾ ਕਰ ਕੇ ਥੱਕ ਚੁੱਕਾ ਸੀ। ਉਹ ਉਨ੍ਹਾਂ ਦਾ ਹੋਰ ਪਿੱਛਾ ਨਹੀਂ ਸੀ ਕਰਨਾ ਚਾਹੁੰਦਾ ਤੇ ਸਿੱਖ ਵੀ ਮਹਿਸੂਸ ਕਰ ਰਹੇ ਸਨ ਕਿ ਹੁਣ ਅੱਗੋਂ ਬਾਬਾ ਆਲਾ ਸਿੰਘ ਦਾ ਇਲਾਕਾ ਸ਼ੁਰੂ ਹੋਣ ਵਾਲਾ ਸੀ ਜਿੱਥੇ ਉਨ੍ਹਾਂ ਨੂੰ ਹਰ ਪ੍ਰਕਾਰ ਦੀ ਸੁਰੱਖਿਆ ਮਿਲ ਸਕਦੀ ਸੀ। ਇਸ ਘੱਲੂਘਾਰੇ ਵਿਚ ਕਰੀਬ ੩੦,੦੦੦ ਸਿੰਘ, ਬੱਚੇ, ਬੀਬੀਆਂ ਤੇ ਬਜ਼ੁਰਗ ਸ਼ਹੀਦ ਹੋ ਗਏ। ਸਿੱਖ ਇਤਿਹਾਸ ਦਾ ਇਹ ਇੱਕੋ-ਇੱਕ ਅਜਿਹਾ ਦਿਨ ਸੀ ਜਿਸ ਦਿਨ ਇਤਨੀ ਵੱਡੀ ਗਿਣਤੀ ਵਿਚ ਸਿੱਖ ਕੌਮ ਦਾ ਘਾਣ ਹੋਇਆ ਸੀ। ਇਸ ਕਰਕੇ ਇਸ ਦੁਖਾਂਤ ਨੂੰ 'ਵੱਡਾ ਘੱਲੂਘਾਰਾ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਅਬਦਾਲੀ ਦੀਆਂ ਫੌਜਾਂ ਨਾਲ ਹੋਏ ਇਸ ਅਸਾਵੇਂ ਮੁਕਾਬਲੇ ਵਿਚ ਕੋਈ ਵੀ ਸਿੱਖ ਸਰਦਾਰ ਅਜਿਹਾ ਨਹੀਂ ਸੀ ਜਿਸ ਦੇ ਸਰੀਰ 'ਤੇ ਅੱਠ, ਦਸ ਜਾਂ ਇਸ ਤੋਂ ਵੱਧ ਜ਼ਖ਼ਮਾਂ ਦੇ ਨਿਸ਼ਾਨ ਨਾ ਲੱਗੇ ਹੋਣ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਚੜ੍ਹਤ

ਸਿੰਘ ਦੇ ਪਿੰਡੇ 'ਤੇ ਤੀਰਾਂ, ਤਲਵਾਰਾਂ ਤੇ ਗੋਲੀਆਂ ਦੇ ੨੨ ਨਿਸ਼ਾਨ ਸਨ। ਇਹ ਜ਼ਖ਼ਮ ਜ਼ਾਹਿਰ ਕਰਦੇ ਸਨ ਕਿ ਵੱਡੇ ਘੱਲੂਘਾਰੇ ਸਮੇਂ ਸਿੱਖ ਸਰਦਾਰ ਕਿਤਨੀ ਬਹਾਦਰੀ ਅਤੇ ਨਿਡਰਤਾ ਨਾਲ ਅੱਗੇ ਵਧ ਕੇ ਲੜੇ ਸਨ। ਸਰਦਾਰ ਜੱਸਾ ਸਿੰਘ ਤੇ ਸਰਦਾਰ ਚੜ੍ਹਤ ਸਿੰਘ ਦੇ ਸੰਬੰਧ ਵਿਚ ਭਾਈ ਰਤਨ ਸਿੰਘ ਭੰਗੂ ਨੇ ਲਿਖਿਆ ਹੈ ਕਿ:

*– ਜ਼ਖ਼ਮ ਬਹੁਤ ਜੱਸਾ ਸਿੰਘ ਖਾਏ*
*ਤੀਰ ਗੋਲੀ ਔ ਤੇਗ ਘਾਇ ਆਏ।* *(ਸ੍ਰੀ ਗੁਰ ਪੰਥ ਪ੍ਰਕਾਸ਼)*
*– ਜੱਸਾ ਸਿੰਘ ਖਾਏ ਬਾਈ ਘਾਇ*
*ਤੌਂ ਭੀ ਸਿੰਘ ਜੀ ਲੜਤੇ ਜਾਇ।* *(ਉਹੀ)*
*– ਸਰਦਾਰ ਸਬੈ ਜ਼ਖ਼ਮੀ ਭਏ, ਸਾਬਤ ਰਹਯੋ ਨਾ ਕੋਇ।* *(ਉਹੀ)*
*– ਚੜ੍ਹਤ ਸਿੰਘ ਜ਼ਖ਼ਮ ਗਿਣੇ ਨ ਜਾਇ*
*ਤੀਰ ਤਲਵਾਰਨ ਜੋ ਨੇਜੇ ਖਾਇ।* *(ਉਹੀ)*

ਵੱਡੇ ਘੱਲੂਘਾਰੇ ਵਿਚ ਇਤਨਾ ਨੁਕਸਾਨ ਹੋ ਜਾਣ ਦੇ ਬਾਵਜੂਦ ਵੀ ਸਿੱਖਾਂ ਦੇ ਹੌਸਲੇ ਬੁਲੰਦ ਸਨ। ਡਾ. ਗੰਡਾ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼/ਤਹਿਮਾਸ ਨਾਮਾ ਅਤੇ ਖਜ਼ਾਨਾ-ਇ-ਆਮਿਰਾ ਦੇ ਹਵਾਲੇ ਨਾਲ ਲਿਖਦੇ ਹਨ ਕਿ ਉਸੇ ਦਿਨ (੫ ਫਰਵਰੀ, ੧੭੬੨ ਈ. ਨੂੰ) ਇਕ ਨਿਹੰਗ ਸਿੰਘ ਉੱਚੀ-ਉੱਚੀ ਕਹਿ ਰਿਹਾ ਸੀ ਕਿ ਚਲੋ ਖੋਟ ਨਿਕਲ ਗਿਆ ਹੈ ਤੇ ਹੁਣ ਤੱਤ ਖਾਲਸਾ ਬਾਕੀ ਰਹਿ ਗਿਆ ਹੈ:

*ਤੱਤ ਖਾਲਸੋ ਸੋ ਰਹਯੋ, ਗਯੋ ਸੋ ਖੋਟ ਗਵਾਇ॥* *(ਸ੍ਰੀ ਗੁਰ ਪੰਥ ਪ੍ਰਕਾਸ਼)*

ਇਹ ਸਿੱਖ ਕੌਮ ਦਾ ਹੀ ਹੌਸਲਾ ਸੀ ਕਿ ਇੱਕੋ ਹੀ ਦਿਨ ਵਿਚ ਇਤਨਾ ਨੁਕਸਾਨ ਕਰਵਾ ਕੇ ਵੀ ਉਹ ਚੜ੍ਹਦੀ ਕਲਾ ਵਿਚ ਸਨ। ਇਸ ਦਾ ਪ੍ਰਤੱਖ ਸਬੂਤ ਇਹ ਹੈ ਕਿ ਥੋੜ੍ਹੇ ਹੀ ਸਮੇਂ ਬਾਅਦ ਨਾ ਸਿਰਫ਼ ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪੁਨਰ-ਉਸਾਰੀ ਦਾ ਕਾਰਜ ਹੀ ਅਰੰਭ ਕਰ ਦਿੱਤਾ, ਜਿਸ ਨੂੰ ਅਬਦਾਲੀ ਨੇ ੧੭੬੨ ਈ. ਵਿਚ ਢਾਹ ਕੇ ਅਤੇ ਸਰੋਵਰ ਨੂੰ ਮਲਬੇ ਨਾਲ ਭਰਵਾ ਦਿੱਤਾ ਸੀ, ਸਗੋਂ ਉਨ੍ਹਾਂ ਨੇ ਤਿੰਨ ਸਾਲ ਦੇ ਅੰਦਰ-ਅੰਦਰ ਲਾਹੌਰ ਦੇ ਕਿਲ੍ਹੇ 'ਤੇ ਆਪਣਾ ਝੰਡਾ ਵੀ ਝੁਲਾ ਦਿੱਤਾ; ਜਿੱਥੋਂ ਉਨ੍ਹਾਂ ਨੂੰ ਤਹਿਸ-ਨਹਿਸ ਕਰ ਦੇਣ ਦੇ ਹੁਕਮ ਜਾਰੀ ਹੋਇਆ ਕਰਦੇ ਸਨ। ■

## ਮਜੀਠਾ ਵਿਖੇ ਅੰਮ੍ਰਿਤ ਸੰਚਾਰ

ਭਾਈ ਇੰਦਰਜੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਭਾਈ ਸਾਲ੍ਹੋ ਜੀ, ਮਜੀਠਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੯ ਸਤੰਬਰ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੪੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

# ਸ੍ਰੀ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ

*-ਡਾ. ਗੁਰਚਰਨ ਸਿੰਘ**

ਸਿੱਖ ਮਿਸਲਾਂ ਸਮੇਂ ਮੁਗ਼ਲਾਂ ਦੇ ਅੱਤਿਆਚਾਰੀ ਦੌਰ ਵਿਚ ਸਿੱਖਾਂ ਨੂੰ ਬੜੇ ਤਸੀਹੇ ਝੱਲਣੇ ਪਏ। ਉਸ ਸਮੇਂ ਗੁਰਦੁਆਰਾ ਸਾਹਿਬਾਨ ਦੀ ਸਾਂਭ-ਸੰਭਾਲ ਉਦਾਸੀ ਸਿੱਖਾਂ ਨੇ ਕੀਤੀ। ਸਿੱਖ ਰਾਜ ਸਮੇਂ ਇਨ੍ਹਾਂ ਗੁਰ-ਅਸਥਾਨਾਂ ਦੇ ਨਾਮ ਵੱਡੀਆਂ-ਵੱਡੀਆਂ ਜਾਗੀਰਾਂ ਲਾ ਦਿੱਤੀਆਂ ਗਈਆਂ। ਅੰਗਰੇਜ਼ੀ ਰਾਜ ਵਿਚ ਨਹਿਰਾਂ ਨਿਕਲਣ ਕਾਰਨ ਇਨ੍ਹਾਂ ਜ਼ਮੀਨਾਂ ਵਿੱਚੋਂ ਆਮਦਨੀ ਬਹੁਤ ਜ਼ਿਆਦਾ ਹੋਣ ਲੱਗੀ ਤੇ ਇਕ ਕਾਨੂੰਨ ਅਨੁਸਾਰ ੧੮੫੯ ਈ. ਵਿਚ ਮਹੰਤਾਂ ਨੂੰ ਹੀ ਗੁਰਦੁਆਰਾ ਸਾਹਿਬਾਨ ਦੇ ਮਾਲਕ ਬਣਾ ਦਿੱਤਾ ਗਿਆ। ਬਹੁਤੀ ਦੌਲਤ ਨੇ ਮਹੰਤਾਂ ਨੂੰ ਅੱਯਾਸ਼ ਬਣਾ ਦਿੱਤਾ। ਉਹ ਚਰਿੱਤਰਹੀਣ ਹੋ ਗਏ ਤੇ ਗੁਰੂ-ਘਰਾਂ ਵਿਚ ਕੁਕਰਮ ਹੋਣ ਲੱਗੇ। ਇਨ੍ਹਾਂ ਕੁਕਰਮਾਂ ਨੂੰ ਦੇਖ ਕੇ ਸਿੱਖ ਸ਼ਰਧਾਲੂਆਂ ਦੇ ਮਨਾਂ ਨੂੰ ਵੱਡਾ ਧੱਕਾ ਲੱਗਾ ਤੇ ਸਿੱਖ ਸੰਗਤ ਤ੍ਰਾਹ-ਤ੍ਰਾਹ ਕਰਨ ਲੱਗੀ। ਸਿੱਖ ਜਗਤ ਹੋਰ ਗੁਰਦੁਆਰਾ ਸਾਹਿਬਾਨ ਵਾਂਗ ਸ੍ਰੀ ਨਨਕਾਣਾ ਸਾਹਿਬ ਦੇ ਪਾਵਨ ਅਸਥਾਨ ਦਾ ਪ੍ਰਬੰਧ ਵੀ ਆਪਣੇ ਹੱਥ ਵਿਚ ਲੈਣ ਦੀ ਤਿਆਰੀ ਕਰਨ ਲੱਗਾ। ਉਧਰ ਸਰਕਾਰ ਮਹੰਤਾਂ ਦੀ ਪਿੱਠ 'ਤੇ ਆ ਗਈ। ਮਹੰਤਾਂ ਨੇ ਗੁੰਡੇ, ਲੁਟੇਰੇ, ਅੱਯਾਸ਼ ਲੋਕ ਰੱਖਣੇ ਸ਼ੁਰੂ ਕਰ ਦਿੱਤੇ ਤੇ ਹਥਿਆਰਾਂ ਦੇ ਜ਼ਖੀਰੇ ਜਮ੍ਹਾਂ ਕਰ ਲਏ। ਮਹੰਤ ਸਿੱਖਾਂ ਨੂੰ ਅੱਖਾਂ ਵਿਖਾਉਣ ਲੱਗੇ। ਇਸ ਟਕਰਾਉ ਵਿੱਚੋਂ ਹੀ 'ਨਨਕਾਣਾ ਸਾਹਿਬ ਦਾ ਸਾਕਾ' ਵਾਪਰਿਆ।

ਸ੍ਰੀ ਨਨਕਾਣਾ ਸਾਹਿਬ ਦੇ ਮਹੰਤ ਜਿਵੇਂ ਕਿਸ਼ਨ ਦਾਸ ਤੇ ਉਸ ਮਗਰੋਂ ਨਾਰਾਇਣ ਦਾਸ ਸ਼ਰਾਬੀ ਤੇ ਵਿਭਚਾਰੀ ਸਨ। ਗੁਰੂ ਕੇ ਸੱਚੇ ਸਿੱਖਾਂ ਨੇ ਉਸ ਨੂੰ ਸਮਝਾਉਣ ਦੀ ਪੂਰੀ ਵਾਹ ਲਾਈ, ਮਹੰਤ ਦੇ ਕੁਕਰਮਾਂ ਬਾਰੇ ਸਿੱਖ ਅਖ਼ਬਾਰਾਂ ਨੇ ਵੀ ਲਿਖਿਆ ਤੇ ਸਿੰਘ ਸਭਾਵਾਂ ਨੇ ਗੁਰਮਤੇ ਪਾਸ ਕੀਤੇ ਤੇ ਸਰਕਾਰ ਤੋਂ ਮੰਗ ਕੀਤੀ ਕਿ ਉਹ ਮਹੰਤ ਨੂੰ ਹਟਾ ਦੇਵੇ। ੧੯੧੮ ਈ. ਵਿਚ ਇਕ ੧੩ ਸਾਲਾਂ ਲੜਕੀ ਮਹੰਤ ਦੇ ਗੁੰਡਿਆਂ ਨੇ ਚੁੱਕ ਲਈ। ਉਸੇ ਸਾਲ ਇਲਾਕਾ ਜੜ੍ਹਾਂ ਵਾਲੇ ਦੀਆਂ ਛੇ ਇਸਤਰੀਆਂ ਉਠਾ ਕੇ ਉਨ੍ਹਾਂ ਨਾਲ ਕੁਕਰਮ ਕੀਤਾ ਗਿਆ। ਇਸ ਤਰ੍ਹਾਂ ਮਹੰਤ ਤੇ ਉਹਦੇ ਗੁੰਡਿਆਂ ਦੇ ਉਪੱਦਰ ਵਧਦੇ ਗਏ। ਅਕਤੂਬਰ ੧੯੨੦ ਵਿਚ ਪਿੰਡ ਧਾਰੋਵਾਲੀ, ਜ਼ਿਲ੍ਹਾ ਸ਼ੇਖੂਪੁਰਾ ਵਿਚ ਦੀਵਾਨ ਹੋਇਆ ਤੇ ਉਸ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਬੰਧ ਸੁਧਾਰ ਲਈ ਗੁਰਮਤਾ ਪਾਸ ਕੀਤਾ ਗਿਆ।ਮਹੰਤ ਨੇ ਸੁਧਰਨ ਦੀ ਥਾਂ ਆਪਣੇ ਚਾਰ ਪੰਜ ਸੌ ਆਦਮੀਆਂ ਨਾਲ ਮੁਜ਼ਾਹਰਾ ਕੀਤਾ।

** ੨੧/੧੪, ਆਦਰਸ਼ ਕਾਲੋਨੀ, ਜ਼ੀਰਾ-੧੪੨੦੪੭*

ਅਕਾਲੀਆਂ ਨੂੰ ਗੁਰਦੁਆਰਾ ਜਨਮ ਅਸਥਾਨ ਜਾਣ ਤੋਂ ਵੀ ਰੋਕ ਦਿੱਤਾ। ੨੩ ਜਨਵਰੀ ਤੇ ੬ ਫਰਵਰੀ ੧੯੨੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਮਾਗਮ ਹੋਏ ਜਿਨ੍ਹਾਂ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਸੁਧਾਰ ਬਾਰੇ ਵਿਚਾਰ ਹੋਈ। ਮਹੰਤ ਦੇ ਨਾਮ ਖੁੱਲ੍ਹੀ ਚਿੱਠੀ ਲਿਖੀ ਗਈ ਕਿ ਉਹ ਆਪਣਾ ਆਚਰਨ ਤੇ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਦਾ ਸੁਧਾਰ ਕਰੇ। ਸ. ਲਛਮਣ ਸਿੰਘ, ਸ. ਦਲੀਪ ਸਿੰਘ, ਸ. ਤੇਜਾ ਸਿੰਘ ਸਮੁੰਦਰੀ, ਸ. ਕਰਤਾਰ ਸਿੰਘ ਝੱਬਰ ਤੇ ਸ. ਬਖਸ਼ੀਸ਼ ਸਿੰਘ 'ਤੇ ਆਧਾਰਿਤ ਇਕ ਕਮੇਟੀ ਬਣਾਈ ਗਈ ਕਿ ਉਹ ਸ੍ਰੀ ਨਨਕਾਣਾ ਸਾਹਿਬ ਵਿਚ ਦੀਵਾਨ ਤੇ ਲੰਗਰ ਦਾ ਪ੍ਰਬੰਧ ਕਰੇ। ਸਾਰੇ ਪੰਥ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਸੁਧਾਰ ਲਈ ਜੋਸ਼ ਸੀ। ਸ. ਲਛਮਣ ਸਿੰਘ ਧਾਰੋਵਾਲੀ ਨੇ ਜਥਾ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਓਧਰ ਮਹੰਤ ਨਰਾਇਣ ਦਾਸ ਨੇ ੭ ਫਰਵਰੀ ਨੂੰ ਆਪਣੇ ਸਾਰੇ ਹਿਮਾਇਤੀਆਂ ਦੀ ਇਕੱਤਰਤਾ ਬੁਲਾਈ। ਸਿੰਘਾਂ ਨੇ ੧੯ ਫਰਵਰੀ ਨੂੰ ਸ੍ਰੀ ਨਨਕਾਣਾ ਸਾਹਿਬ ਪੁੱਜਣ ਦਾ ਫੈਸਲਾ ਕੀਤਾ। ਓਧਰ ਮਹੰਤ ਨੇ ਬਾਬਾ ਕਰਤਾਰ ਸਿੰਘ ਦੀ ਪ੍ਰਧਾਨਗੀ ਹੇਠ ਲਾਹੌਰ ਵਿਚ ਕਾਨਫਰੰਸ ਬੁਲਾਈ। ਉਹ ਸਿੰਘਾਂ ਦੇ ਕਤਲ-ਏ-ਆਮ ਦੀ ਤਿਆਰੀ ਕਰਨ ਲੱਗਾ। ਉਸ ਨੇ ਮਿੱਟੀ ਦੇ ਤੇਲ ਦੇ ਪੀਪੇ ਅਤੇ ਲੱਕੜਾਂ ਗੁਰਦੁਆਰਾ ਜਨਮ ਅਸਥਾਨ ਵਿਚ ਰਖਵਾ ਲਈਆਂ। ਹਾਲਾਤ ਦੀ ਨਜ਼ਾਕਤ ਵੇਖਦਿਆਂ ਪੰਥਕ ਆਗੂਆਂ ਦੁਆਰਾ ਫੈਸਲਾ ਕੀਤਾ ਗਿਆ ਕਿ ਅੰਤਮ ਦਿਨ ਨੀਯਤ ਕੀਤੇ ਬਿਨਾਂ ਕੋਈ ਜਥਾ ਨਨਕਾਣਾ ਸਾਹਿਬ ਨਾ ਭੇਜਿਆ ਜਾਵੇ।

ਸ. ਕਰਤਾਰ ਸਿੰਘ ਝੱਬਰ ਤੇ ਸ. ਲਛਮਣ ਸਿੰਘ ਧਾਰੋਵਾਲੀ ਆਪੋ-ਆਪਣੇ ਜਥੇ ਲੈ ਕੇ ਸ੍ਰੀ ਨਨਕਾਣਾ ਸਾਹਿਬ ਪੁੱਜਣਾ ਚਾਹੁੰਦੇ ਸਨ। ਸ. ਕਰਤਾਰ ਸਿੰਘ ਝੱਬਰ ਨੂੰ ਤਾਂ ਸੰਦੇਸ਼ਾ ਪਹੁੰਚਾ ਕੇ ਰੋਕ ਦਿੱਤਾ ਗਿਆ, ਪਰ ਸ. ਲਛਮਣ ਸਿੰਘ ਧਾਰੋਵਾਲੀ ੧੯ ਫਰਵਰੀ ਨੂੰ ਜਥਾ ਲੈ ਕੇ ਆਪਣੇ ਪਿੰਡੋਂ ਚੱਲ ਪਏ। ਇਹ ੨੦ ਦੀ ਸਵੇਰ ਨੂੰ ੨੦੦ ਸਿੰਘਾਂ ਨਾਲ ਸ੍ਰੀ ਨਨਕਾਣਾ ਸਾਹਿਬ ਪਹੁੰਚ ਗਏ। ਸ. ਲਛਮਣ ਸਿੰਘ ਨੂੰ ਰੋਕਣ ਲਈ ਸਿੰਘ ਉਸ ਸਮੇਂ ਪਹੁੰਚੇ ਜਦੋਂ ਉਹ ਅਰਦਾਸਾ ਕਰ ਚੁਕੇ ਸਨ। ਉਹ ਦਰਸ਼ਨ ਕਰਨ ਲਈ ਜਨਮ ਅਸਥਾਨ ਪਹੁੰਚ ਗਏ। ਸ. ਲਛਮਣ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਗਏ। ਮਹੰਤ ਨਰਾਇਣ ਦਾਸ ਨੇ ਕਤਲ-ਏ-ਆਮ ਦੀ ਪੂਰੀ ਤਿਆਰੀ ਕੀਤੀ ਹੋਈ ਸੀ।

ਲਾਹੌਰ ਕਮਿਸ਼ਨਰ ਵੱਲੋਂ ਲਿਖੇ ਇਕ ਚਰਚਿਤ ਪੱਤਰ ਵਿਚ ਮਹੰਤ ਨੂੰ ਆਪਣੇ ਕਾਨੂੰਨੀ ਹੱਕਾਂ ਦੀ ਰਾਖੀ ਲਈ ਖੁੱਲ੍ਹੀ ਛੁੱਟੀ ਮਿਲ ਗਈ ਸੀ। ਉਸ ਨਾਲ ਉਸ ਦਾ ਵਤੀਰਾ ਹਠੀਲਾ ਹੋ ਗਿਆ। ਮਹੰਤ ਨੇ ਗੁਰਦੁਆਰਾ ਜਨਮ ਅਸਥਾਨ ਦੇ ਦਰਵਾਜ਼ੇ ਬੰਦ ਕਰ ਦਿੱਤੇ। ਨਰਾਇਣ ਦਾਸ ਦੇ ਗੁੰਡੇ ਤਲਵਾਰਾਂ, ਕੁਹਾੜੀਆਂ ਤੇ ਬੰਦੂਕਾਂ ਨਾਲ ਜ਼ੁਲਮ ਢਾਹੁਣ ਲੱਗੇ। ਛੱਤ ਦੇ ਉੱਤੋਂ ਵੀ ਗੋਲੀਆਂ ਚਲਾਈਆਂ ਗਈਆਂ। ਹਰੀ ਦਾਸ ਜੋਗੀ,

ਗੁਰਮੁਖ ਦਾਸ, ਲੱਧਾ, ਰਾਂਝਾ, ਸ਼ੇਰ ਦਾਸ ਆਦਿ ਕਾਤਲਾਂ ਨੇ ਕਹਿਰ ਵਰਤਾ ਦਿੱਤਾ। ਸ. ਲਛਮਣ ਸਿੰਘ ਜੀ ਜਥੇਦਾਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸਨ, ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਕਈ ਗੋਲੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਵੀ ਲੱਗੀਆਂ। ਗੁਰਦੁਆਰਾ ਜਨਮ ਅਸਥਾਨ ਦੀ ਚੁਖੰਡੀ ਦੇ ਦਰਵਾਜ਼ਿਆਂ ਨੂੰ ਕੱਟਿਆ ਗਿਆ। ਸ਼ਹੀਦ ਹੋਏ ਤੇ ਹੋ ਰਹੇ ਸਿੰਘਾਂ ਨੂੰ ਧੂਹ-ਧੂਹ ਕੇ ਲੱਕੜਾਂ ਦੇ ਢੇਰ 'ਤੇ ਸੁੱਟ ਦਿੱਤਾ ਗਿਆ ਤੇ ਤੇਲ ਪਾ ਕੇ ਸਾੜ ਦਿੱਤਾ ਗਿਆ। ਇਹ ਸਾਕਾ ੨੦ ਫਰਵਰੀ ੧੯੨੧ ਈ. ਨੂੰ ਹੋਇਆ। ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਦੀ ਖ਼ਬਰ ਨੇ ਸਾਰੇ ਪੰਥ ਤੇ ਦੇਸ਼ ਵਿਚ ਹਾਹਾਕਾਰ ਮਚਾ ਦਿੱਤੀ। ਸਰਦਾਰ ਉੱਤਮ ਸਿੰਘ ਕਾਰਖ਼ਾਨੇ ਵਾਲੇ ਨੇ ਇਸ ਸਾਕੇ ਸੰਬੰਧੀ ਪੰਥਕ ਜਥੇਬੰਦੀਆਂ ਤੇ ਸਰਕਾਰੀ ਅਫ਼ਸਰਾਂ ਨੂੰ ਤਾਰਾਂ ਦਿੱਤੀਆਂ। ੨੦ ਫਰਵਰੀ ਨੂੰ ਡਿਪਟੀ ਕਮਿਸ਼ਨਰ ਸ਼ੇਖ਼ੂਪੁਰਾ, ਸ੍ਰੀ ਨਨਕਾਣਾ ਸਾਹਿਬ ਪਹੁੰਚ ਗਿਆ। ੨੧ ਤਾਰੀਖ਼ ਨੂੰ ਸ. ਹਰਬੰਸ ਸਿੰਘ ਅਟਾਰੀ, ਪ੍ਰੋ. ਜੋਧ ਸਿੰਘ, ਸ. ਮਹਿਤਾਬ ਸਿੰਘ, ਸ. ਤੇਜਾ ਸਿੰਘ ਸਮੁੰਦਰੀ, ਮਾਸਟਰ ਤਾਰਾ ਸਿੰਘ ਤੇ ਬਾਬਾ ਕੇਹਰ ਸਿੰਘ ਪੱਟੀ ਵੀ ਪਹੁੰਚ ਗਏ। ਸ. ਕਰਤਾਰ ਸਿੰਘ ਝੱਬਰ ੨੨੦੦ ਸਿੰਘਾਂ ਦੇ ਜਥੇ ਨਾਲ ਸ੍ਰੀ ਨਨਕਾਣਾ ਸਾਹਿਬ ਪਹੁੰਚ ਗਏ। ਸਰਕਾਰੀ ਵਿਰੋਧ ਠੁੱਸ ਹੋ ਗਿਆ। ਲਾਹੌਰ ਦਾ ਕਮਿਸ਼ਨਰ ਕਿੰਗ ਵੀ ਪਹੁੰਚ ਗਿਆ। ਉਸ ਨੇ ਸ. ਕਰਤਾਰ ਸਿੰਘ ਝੱਬਰ ਤੇ ਸਰਦਾਰ ਮਹਿਤਾਬ ਸਿੰਘ ਨੂੰ ਇਕ ਕਮੇਟੀ ਬਣਾਉਣ ਲਈ ਕਿਹਾ। ਉਸ ਕਮੇਟੀ ਦਾ ਪ੍ਰਧਾਨ ਸ. ਹਰਬੰਸ ਸਿੰਘ ਅਟਾਰੀ ਸੀ। ਕਿੰਗ ਨੇ ਗੁਰਦੁਆਰਾ ਸਾਹਿਬ ਦੀਆਂ ਚਾਬੀਆਂ ਸ. ਹਰਬੰਸ ਸਿੰਘ ਅਟਾਰੀ ਦੇ ਹਵਾਲੇ ਕਰ ਦਿੱਤੀਆਂ।

ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਨੇ ਸਿੱਖ ਸਮਾਜ, ਰਾਜਨੀਤੀ ਤੇ ਭਾਰਤੀ ਰਾਜਨੀਤੀ 'ਤੇ ਡੂੰਘਾ ਪ੍ਰਭਾਵ ਪਾਇਆ। ਇਸ ਸਾਕੇ ਪਿੱਛੋਂ ਹਜ਼ਾਰਾਂ ਸਿੱਖ ਸ੍ਰੀ ਨਨਕਾਣਾ ਸਾਹਿਬ ਦੇ ਦਰਸ਼ਨਾਂ ਲਈ ਚੱਲ ਪਏ। ਇਸ ਨੇ ਸਿੱਖਾਂ ਵਿਚ ਜੋਸ਼ ਦੀ ਅਗਨੀ ਪ੍ਰਚੰਡ ਕਰ ਦਿੱਤੀ। ੫ ਅਪ੍ਰੈਲ, ੧੯੨੧ ਈ. ਨੂੰ ਸਿੱਖਾਂ ਨੇ ਸ਼ਹੀਦੀ ਦਿਵਸ ਮਨਾਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖਾਂ ਨੂੰ ਕਿਹਾ ਕਿ ੧੫ ਨਵੰਬਰ, ੧੯੨੧ ਈ. ਤਕ ਸ਼ਹੀਦਾਂ ਦੀ ਯਾਦ ਵਿਚ 'ਕਾਲੀਆਂ ਦਸਤਾਰਾਂ' ਸਜਾਉਣ। ਮਹੰਤ ਤੇ ਉਸ ਦੇ ਗੁੰਡਿਆਂ ਨੂੰ ੧੨ ਅਕਤੂਬਰ, ੧੯੨੧ ਈ. ਨੂੰ ਸੈਸ਼ਨ ਕੋਰਟ ਨੇ ਸਜ਼ਾ ਦਿੱਤੀ। ਅੱਠਾਂ ਨੂੰ ਮੌਤ ਦੀ ਸਜ਼ਾ ਤੇ ਅੱਠਾਂ ਨੂੰ ਉਮਰ ਕੈਦ ਹੋਈ। ਪਰ ਹਾਈਕੋਰਟ 'ਚੋਂ ਨਰਾਇਣ ਦਾਸ ਦੀ ਮੌਤ ਦੀ ਸਜ਼ਾ ਉਮਰ ਕੈਦ ਵਿਚ ਤਬਦੀਲ ਕਰ ਦਿੱਤੀ ਗਈ ਤੇ ਉਹਦੇ ਤਿੰਨ ਸਾਥੀ ਫਾਹੇ ਲਾਏ ਗਏ। ੩ ਮਾਰਚ, ੧੯੨੨ ਈ. ਨੂੰ ਇਸ ਫੈਸਲੇ 'ਚੋਂ ਬਾਕੀ ਬਰੀ ਕਰ ਦਿੱਤੇ ਗਏ।

■

# ਜੈਤੋ ਦਾ ਮੋਰਚਾ

*-ਸ. ਸਿਮਰਜੀਤ ਸਿੰਘ**

ਜ਼ਿਲ੍ਹਾ ਫਰੀਦਕੋਟ ਦਾ ਕਸਬਾ ਜੈਤੋ ਬਠਿੰਡਾ-ਫਿਰੋਜ਼ਪੁਰ ਰੇਲਵੇ ਲਾਈਨ ਉੱਪਰ ਬਠਿੰਡੇ ਤੋਂ ੨੫ ਕਿਲੋਮੀਟਰ ਦੂਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਨੇ ਬਣਵਾਈ ਸੀ। ਗੁਰਦੁਆਰਾ ਸਾਹਿਬ ਦੇ ਨਾਲ ਹੀ ਇਕ ਸਰੋਵਰ ਹੈ ਜਿਸ ਨੂੰ 'ਗੰਗਸਰ' ਕਿਹਾ ਜਾਂਦਾ ਹੈ। ਇਸ ਸਥਾਨ ਉੱਪਰ ਸੰਗਤ ਦੀ ਭਾਰੀ ਸ਼ਰਧਾ ਹੈ।

ਗੁਰੂ-ਘਰ ਦੇ ਸ਼ਰਧਾਲੂ ਸਿੱਖ ਚੌਧਰੀ ਤਿਲੋਕੇ ਦੇ ਵੰਸ਼ਜਾਂ ਨੇ ਸਿੱਖ ਰਿਆਸਤਾਂ ਕਾਇਮ ਕੀਤੀਆਂ। ਇਨ੍ਹਾਂ ਵਿੱਚੋਂ ਚੌਧਰੀ ਗੁਰਦਿੱਤ ਸਿੰਘ ਨੇ ਬਹੁਤ ਸਾਰਾ ਇਲਾਕਾ ਮੁਗ਼ਲ ਸਰਕਾਰ ਤੋਂ ਖੋਹ ਕੇ ਆਪਣੀ ਜਾਗੀਰ ਵਿਚ ਸ਼ਾਮਲ ਕੀਤਾ। ਸਰਹਿੰਦ ਦੇ ਸੂਬੇਦਾਰ ਜੈਨ ਖਾਂ ਨੂੰ ਮਾਰ ਕੇ ਸਰਹਿੰਦ ਫਤਿਹ ਕਰਨ ਤੋਂ ਬਾਅਦ ਸ. ਗੁਰਦਿੱਤ ਸਿੰਘ ਦੇ ਪੋਤਰੇ ਸ. ਹਮੀਰ ਸਿੰਘ ਦੇ ਹਿੱਸੇ ਅਮਲੋਹ ਅਤੇ ਰੋੜੀ ਦਾ ਇਲਾਕਾ ਆਇਆ ਅਤੇ ਇਸ ਨੇ ਨਾਭਾ ਰਿਆਸਤ ਕਾਇਮ ਕੀਤੀ। ਦਸੰਬਰ ੧੭੮੩ ਈ. ਵਿਚ ਰਾਜਾ ਹਮੀਰ ਸਿੰਘ ਦੀ ਮੌਤ ਤੋਂ ਬਾਅਦ ਉਸ ਦੇ ਅੱਠ ਸਾਲ ਦੇ ਪੁੱਤਰ ਰਾਜਾ ਜਸਵੰਤ ਸਿੰਘ ਨੂੰ ਰਿਆਸਤ ਦਾ ਕਾਰੋਬਾਰ ਸੰਭਾਲ ਦਿੱਤਾ ਗਿਆ। ਉਸ ਦੇ ਬਾਲਗ ਹੋਣ ਤਕ ਉਸ ਦੀ ਮਤਰੇਈ ਮਾਂ ਰਾਣੀ ਦੇਸਾਂ ਰਾਜ-ਪ੍ਰਬੰਧ ਚਲਾਉਂਦੀ ਰਹੀ। ਇਸੇ ਸਮੇਂ ਦੌਰਾਨ ਅੰਗਰੇਜ਼ਾਂ ਦਾ ਪ੍ਰਭਾਵ ਪੰਜਾਬ ਵਿਚ ਵਧਦਾ ਗਿਆ। ਇਹ ਰਿਆਸਤਾਂ ਦੂਹਰੀ ਮਾਰ ਥੱਲੇ ਆ ਗਈਆਂ। ਇਕ ਪਾਸੇ ਤਾਂ ਅੰਗਰੇਜ਼ ਇਨ੍ਹਾਂ ਨੂੰ ਆਪਣੇ ਅਧੀਨ ਕਰਨ ਲਈ ਪੂਰਾ ਜ਼ੋਰ ਲਾ ਰਹੇ ਸਨ, ਦੂਸਰੇ ਪਾਸੇ ਮਹਾਰਾਜਾ ਰਣਜੀਤ ਸਿੰਘ ਇਨ੍ਹਾਂ ਨੂੰ ਸਿੱਖ ਰਾਜ ਵਿਚ ਮਿਲਾਉਣ ਦੀ ਇੱਛਾ ਰੱਖਦੇ ਸਨ। ਮਾਈ ਦੇਸਾਂ ਨੇ ਸੋਚ ਵਿਚਾਰ ਕੇ ੧੮੦੯ ਈ. ਵਿਚ ਅੰਗਰੇਜ਼ਾਂ ਦੀ ਸਰਪ੍ਰਸਤੀ ਹਾਸਲ ਕਰ ਲਈ। ੨੨ ਮਈ ੧੮੪੦ ਈ. ਵਿਚ ਰਾਜਾ ਜਸਵੰਤ ਸਿੰਘ ਦੀ ਮੌਤ ਹੋ ਗਈ ਅਤੇ ਉਸ ਦਾ ਪੁੱਤਰ ਸ. ਦੇਵਿੰਦਰ ਸਿੰਘ ਗੱਦੀ 'ਤੇ ਬੈਠਿਆ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਅੰਗਰੇਜ਼ਾਂ ਨੇ ਆਪਣਾ ਪੂਰਾ ਜ਼ੋਰ ਸਿੱਖ ਰਾਜ ਨੂੰ ਆਪਣੇ ਅਧੀਨ ਕਰਨ ਲਈ ਲਗਾ ਦਿੱਤਾ। ਰਾਜਾ ਜਸਵੰਤ ਸਿੰਘ ਨੇ ਆਪਣੀ ਹਮਦਰਦੀ ਸਿੱਖ ਰਾਜ ਨਾਲ ਪ੍ਰਗਟ ਕੀਤੀ ਜਿਸ ਦੇ ਫਲਸਰੂਪ ਆਪ ਨੂੰ ਅੰਗਰੇਜ਼ਾਂ ਵੱਲੋਂ ਗੱਦੀਓਂ ਲਾਹ ਕੇ ਪੰਜਾਹ ਹਜ਼ਾਰ ਦੀ ਪੈਨਸ਼ਨ ਦੇ ਕੇ ਮਥੁਰਾ ਭੇਜ ਦਿੱਤਾ ਗਿਆ ਅਤੇ ਰਿਆਸਤ ਦਾ ਚੌਥਾ ਹਿੱਸਾ ਜ਼ਬਤ ਕਰ ਲਿਆ

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਗਿਆ। ਜਨਵਰੀ ੧੯੪੭ ਈ. ਵਿਚ ਰਾਜਾ ਦੇਵਿੰਦਰ ਸਿੰਘ ਦੇ ਨਾਬਾਲਗ ਪੁੱਤਰ ਟਿੱਕਾ ਭਰਪੂਰ ਸਿੰਘ ਨੂੰ ਗੱਦੀ ’ਤੇ ਬਿਠਾ ਕੇ ਤਿੰਨ ਅਧਿਕਾਰੀਆਂ ਦੀ ਕੌਂਸਲ ਬਣਾ ਦਿੱਤੀ ਗਈ। ਰਾਜਾ ਭਰਪੂਰ ਸਿੰਘ ਦੀ ਮੌਤ ਤੋਂ ਬਾਅਦ ਉਸ ਦਾ ਭਰਾ ਭਗਵਾਨ ਸਿੰਘ ਗੱਦੀ ਦਾ ਵਾਰਿਸ ਬਣਿਆ। ਭਗਵਾਨ ਸਿੰਘ ਬੇ-ਔਲਾਦ ਮਰ ਗਿਆ ਇਸ ਲਈ ਬਡਰੁੱਖਾਂ ਸ਼ਾਖਾ ਦੇ ਸ. ਸੁੱਖਾ ਸਿੰਘ ਦੇ ਪੁੱਤਰ ਸ. ਹੀਰਾ ਸਿੰਘ ਨੂੰ ਰਾਜ-ਗੱਦੀ ਦੇ ਵਾਰਿਸ ਸਮਝਦਿਆਂ ਰਾਜ-ਪ੍ਰਬੰਧ ਦਿੱਤਾ ਗਿਆ। ਨਾਭਾ ਪਤੀ ਮਹਾਰਾਜਾ ਹੀਰਾ ਸਿੰਘ ਅਤੇ ਰਾਣੀ ਜਸਮੇਰ ਕੌਰ ਦੇ ਘਰ ਰਾਜਕੁਮਾਰ ਰਿਪੁਦਮਨ ਸਿੰਘ ਦਾ ਜਨਮ ਹੀਰਾ ਮਹਲ ਨਾਭਾ ਵਿਖੇ ੪ ਮਾਰਚ, ੧੮੮੩ ਈ. ਨੂੰ ਹੋਇਆ। ਰਾਜਕੁਮਾਰ ਦਾ ਪਾਲਣ-ਪੋਸ਼ਣ ਬਹੁਤ ਚੰਗੇ ਢੰਗ ਨਾਲ ਕੀਤਾ ਗਿਆ। ਇਸ ਦੀ ਸਿੱਖਿਆ ਪ੍ਰਾਪਤੀ ਲਾਲਾ ਬਿਸ਼ਨ ਦਾਸ ਅਤੇ ਭਾਈ ਕਾਨ੍ਹ ਸਿੰਘ ਦੇ ਸਪੁਰਦ ਕੀਤੀ ਗਈ ਸੀ। ਇਨ੍ਹਾਂ ਤੋਂ ਇਲਾਵਾ ਬਾਬਾ ਅਤਰ ਸਿੰਘ ਜੀ ਮਸਤੂਆਣਾ ਵਾਲੇ ਵੀ ਆਪ ਜੀ ਨੂੰ ਗਿਆਨ ਨਾਲ ਭਰਪੂਰ ਕਰਦੇ ਰਹਿੰਦੇ ਸਨ। ਰਾਜਕੁਮਾਰ ਰਿਪੁਦਮਨ ਸਿੰਘ ਦਾ ਅਨੰਦ-ਕਾਰਜ ੧੯੦੧ ਈ. ਵਿਚ ਸ. ਗੁਰਦਿਆਲ ਸਿੰਘ (ਮਾਨ) ਦੀ ਪੁੱਤਰੀ ਬੀਬੀ ਜਗਦੀਸ਼ ਕੌਰ ਨਾਲ ਹੋਇਆ। ਸੰਨ ੧੯੦੬ ਈ: ਵਿਚ ਇਨ੍ਹਾਂ ਨੂੰ ੨ ਸਾਲ ਲਈ ਗਵਰਨਰ ਜਨਰਲ ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਾਇਆ ਗਿਆ। ਇਸ ਦੌਰਾਨ ਆਪ ਨੇ ਆਨੰਦ ਮੈਰਿਜ ਬਿੱਲ ਪਾਸ ਕਰਵਾਉਣ ਲਈ ਤਿਆਰ ਕਰਵਾਇਆ। ਕੌਂਸਲ ਵਿਚ ਆਪ ਨੇ ਸਦਾ ਹੀ ਆਪਣੀ ਕੌਮ ਅਤੇ ਦੇਸ਼ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ। ਇਨ੍ਹਾਂ ਦੇ ਘਰ ੯ ਅਕਤੂਬਰ, ੧੯੦੮ ਈ. ਨੂੰ ਪੁੱਤਰੀ ਅਮਰ ਕੌਰ ਨੇ ਜਨਮ ਲਿਆ।

੨੫ ਦਸੰਬਰ, ੧੯੧੧ ਈ. ਨੂੰ ਮਹਾਰਾਜ ਹੀਰਾ ਸਿੰਘ ਦਾ ਦੇਹਾਂਤ ਹੋ ਗਿਆ। ਇਸ ਸਮੇਂ ਰਾਜਕੁਮਾਰ ਰਿਪੁਦਮਨ ਸਿੰਘ ਫਰਾਂਸ ਵਿਚ ਸੀ। ਦੇਸ਼ ਵਾਪਸ ਪਰਤਣ ’ਤੇ ੨੪ ਜਨਵਰੀ, ੧੯੧੨ ਈ. ਨੂੰ ਇਨ੍ਹਾਂ ਨੂੰ ਰਾਜ ਸਿੰਘਾਸਨ ’ਤੇ ਬਿਠਾਉਣ ਲਈ ਤਾਜਪੋਸ਼ੀ ਕੀਤੀ ਗਈ। ਇਸ ਰਸਮ ਨੂੰ ਆਪ ਨੇ ਸਿੱਖ ਮਰਯਾਦਾ ਅਨੁਸਾਰ ਕੀਤਾ ਅਤੇ ਕਿਸੇ ਵੀ ਅੰਗਰੇਜ਼ ਅਧਿਕਾਰੀ ਨੂੰ ਨਹੀਂ ਬੁਲਾਇਆ। ਅੰਗਰੇਜ਼ ਸਰਕਾਰ ਨੇ ਇਸ ਦਾ ਭਾਰੀ ਗੁੱਸਾ ਕੀਤਾ। ਸੰਨ ੧੯੧੪ ਈ. ਵਿਚ ਜਦੋਂ ਅੰਗਰੇਜ਼ ਸਰਕਾਰ ਨੇ ਇਨ੍ਹਾਂ ਤੋਂ ਜੰਗ ਲਈ ਫੌਜ ਮੰਗੀ ਤਾਂ ਇਨ੍ਹਾਂ ਨੇ ਫੌਜ ਭੇਜਣ ਤੋਂ ਨਾਂਹ ਕਰ ਦਿੱਤੀ। ਅੰਗਰੇਜ਼ ਸਰਕਾਰ ਦੇ ਸਿਆਸੀ ਭਗੌੜੇ ਵੀ ਨਾਭਾ ਰਿਆਸਤ ਵਿਚ ਆ ਪਨਾਹ ਲੈਂਦੇ ਸਨ। ਮਹਾਰਾਜਾ ਨਾਭਾ ਵੱਲੋਂ ਪਰਿੰਸ ਆਫ਼ ਵੇਲਜ਼ ਦਾ ਸਨਮਾਨ ਨਾ ਕਰਨ ਆਦਿ ਕਰਕੇ ਅੰਗਰੇਜ਼ਾਂ ਵੱਲੋਂ ਅੰਦਾਜ਼ਾ ਲਗਾਇਆ ਗਿਆ ਕਿ ਮਹਾਰਾਜਾ ਰਿਪੁਦਮਨ ਸਿੰਘ ਬਾਗੀ ਰੁਚੀ ਰੱਖਦਾ ਹੈ। ਅੰਗਰੇਜ਼ ਸਰਕਾਰ ਨੇ ਇਹ ਵੀ ਮਤਾ ਪਾਸ ਕਰ ਦਿੱਤਾ ਕਿ ਜਿਸ ਰਾਜੇ ਜਾਂ ਰਿਆਸਤ ਦੇ ਮਾਲਕ ਦੀ ਮੌਤ ਬਿਨਾਂ ਕਿਸੇ ਪੁੱਤਰ ਦੇ ਹੋਵੇਗੀ ਉਸ ਰਿਆਸਤ ਦਾ ਸਾਰਾ ਪ੍ਰਬੰਧ ਅੰਗਰੇਜ਼ ਸਰਕਾਰ ਅਧੀਨ ਆ ਜਾਏਗਾ। ਰਾਜਕੁਮਾਰ

ਰਿਪੁਦਮਨ ਸਿੰਘ ਨੇ ਸੰਨ ੧੯੧੮ ਈ. ਵਿਚ ਮੇਜਰ ਪ੍ਰੇਮ ਸਿੰਘ (ਗਰੇਵਾਲ) ਰਾਇਪੁਰੀਆ ਦੀ ਪੁੱਤਰੀ ਬੀਬੀ ਸਰੋਜਨੀ ਦੇਵੀ ਨਾਲ ਦੂਜੀ ਸ਼ਾਦੀ ਕਰ ਲਈ ਜਿਸ ਤੋਂ ਇਨ੍ਹਾਂ ਦੇ ਘਰ ੨੨ ਸਤੰਬਰ, ੧੯੧੯ ਈ. ਨੂੰ ਪੁੱਤਰ ਟਿੱਕਾ ਪ੍ਰਤਾਪ ਸਿੰਘ ਦਾ ਜਨਮ ਹੋਇਆ। ਸਿੱਖ ਗੁਰਦੁਆਰਾ ਸੁਧਾਰ ਲਹਿਰ ਅਤੇ ਨਨਕਾਣਾ ਸਾਹਿਬ ਦੇ ਸਾਕੇ ਸਮੇਂ ਵੀ ਮਹਾਰਾਜਾ ਰਿਪੁਦਮਨ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ। ਨਨਕਾਣਾ ਸਾਹਿਬ ਦੇ ਸਾਕੇ ਦੇ ਰੋਸ ਵਜੋਂ ਆਪ ਨੇ ਕਾਲੀ ਪੱਗ ਬੰਨ ਕੇ ਸਰਕਾਰੀ ਪੱਧਰ ’ਤੇ ਮਾਤਮ ਵੀ ਮਨਾਇਆ। ਅੰਗਰੇਜ਼ ਸਰਕਾਰ ਨੂੰ ਗਦਰੀਆਂ ਨਾਲ ਮਹਾਰਾਜਾ ਦੀ ਹਮਦਰਦੀ ਦੀਆਂ ਰਿਪੋਰਟਾਂ ਪਹੁੰਚਣੀਆਂ ਸ਼ੁਰੂ ਹੋ ਗਈਆਂ।

ਪਟਿਆਲਾ ਅਤੇ ਨਾਭਾ ਰਿਆਸਤ ਦਾ ਆਪਸੀ ਝਗੜਾ ਹੋ ਗਿਆ। ਅੰਗਰੇਜ਼ਾਂ ਨੂੰ ਆਪਣਾ ਬਦਲਾ ਲੈਣ ਦਾ ਮੌਕਾ ਮਿਲ ਗਿਆ। ਸੰਨ ੧੯੨੨ ਈ. ਵਿਚ ਹਾਈਕੋਰਟ ਦੇ ਇਕ ਜੱਜ ਤੋਂ ਪੜਤਾਲ ਕਰਵਾਈ ਗਈ। ਅੰਗਰੇਜ਼ਾਂ ਦੀ ਸ਼ਹਿ ’ਤੇ ਜੱਜ ਨੇ ਰਿਪੋਰਟ ਵਿਚ ਮਹਾਰਾਜਾ ਨਾਭਾ ਨੂੰ ਦੋਸ਼ੀ ਕਰਾਰ ਦੇ ਦਿੱਤਾ। ਜੁਲਾਈ ੧੯੨੩ ਈ. ਨੂੰ ਮਹਾਰਾਜੇ ਨੂੰ ਨਾਭੇ ਦੀ ਰਾਜਗੱਦੀ ਛੱਡ ਕੇ ਗੁਜ਼ਾਰਾ ਭੱਤਾ ਲੈਣ ਲਈ ਮਜ਼ਬੂਰ ਕੀਤਾ ਗਿਆ। ਇਸ ਕਾਰਵਾਈ ਲਈ ਮਹਾਰਾਜੇ ਤੋਂ ਜਬਰਦਸਤੀ ਦਸਤਖ਼ਤ ਵੀ ਕਰਵਾ ਲਏ ਗਏ ਅਤੇ ਤਿੰਨ ਲੱਖ ਰੁਪਏ ਸਲਾਨਾ ਪੈਨਸ਼ਨ ਦੇ ਕੇ ਤੁਰੰਤ ਕਾਰ ਵਿਚ ਬਿਠਾ ਕੇ ਦੇਹਰਾਦੂਨ ਭੇਜ ਦਿੱਤਾ ਗਿਆ। ਉਨ੍ਹਾਂ ਨੂੰ ਕਿਸੇ ਨਾਲ ਕੋਈ ਗੱਲ ਕਰਨ ਜਾਂ ਮਿਲਣ ਦਾ ਮੌਕਾ ਵੀ ਨਾ ਦਿੱਤਾ ਗਿਆ। ਰਿਆਸਤ ਦੇ ਪ੍ਰਬੰਧ ਲਈ ਅੰਗਰੇਜ਼ ਪ੍ਰਬੰਧਕ ਉਗਲਵੀ ਦੀ ਨਿਯੁਕਤੀ ਕਰ ਦਿੱਤੀ ਗਈ ਅਤੇ ਕੁਝ ਸਮੇਂ ਬਾਅਦ ਇਨ੍ਹਾਂ ਦੀ ਜਗ੍ਹਾ ’ਤੇ ਵਿਲਸਨ ਨੂੰ ਨਿਯੁਕਤ ਕਰ ਦਿੱਤਾ ਗਿਆ। ਮਹਾਰਾਜੇ ਨੂੰ ਗੱਦੀ ਤੋਂ ਉਤਾਰਨ ਕਰਕੇ ਸਿੱਖ ਜਗਤ ਵਿਚ ਬਹੁਤ ਗੁੱਸਾ ਅਤੇ ਰੋਸ ਫੈਲ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਗਰੇਜ਼ਾਂ ਦੀ ਧੱਕੇਸ਼ਾਹੀ ਅਤੇ ਮਹਾਰਾਜੇ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ ਗਈ। ਥਾਂ-ਥਾਂ ’ਤੇ ਜਲਸੇ ਅਤੇ ਜਲੂਸ ਕੱਢੇ ਗਏ। ੯ ਸਤੰਬਰ, ੧੯੨੩ ਨੂੰ ‘ਨਾਭਾ ਦਿਵਸ’ ਵਜੋਂ ਮਨਾਉਣ ਦਾ ਫੈਸਲਾ ਕੀਤਾ ਗਿਆ। ਨਾਭੇ ਦੀ ਸੰਗਤ ਵੱਲੋਂ ਦੇਸ਼ ਭਰ ਦੇ ਗੁਰਦੁਆਰਾ ਸਾਹਿਬਾਨ ਵਿਚ ਨਿਰੰਤਰ ਸ੍ਰੀ ਅਖੰਡ ਪਾਠ ਸਾਹਿਬ ਕਰਨ ਦਾ ਕੰਮ ਅਰੰਭ ਕੀਤਾ ਗਿਆ। ਅੰਗਰੇਜ਼ ਸਰਕਾਰ ਨੇ ਸਿੰਘਾਂ ਦੇ ਇਨ੍ਹਾਂ ਸਮਾਗਮਾਂ ਨੂੰ ਰੋਕਣ ਲਈ ਮੁਖੀ ਸਿੰਘਾਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ। ਨਾਭੇ ਦੇ ਮੁਖੀ ਜਥੇਦਾਰ ਸ. ਊਧਮ ਸਿੰਘ ਅਤੇ ਸ. ਹੀਰਾ ਸਿੰਘ ਨੂੰ ਨਾਭੇ ਤੋਂ ਅਮਲੋਹ ਰਸਤੇ ਵਿਚ ਆਉਂਦਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਪੰਜਾਬ ਵਿਚ ਜਿੱਥੇ-ਜਿੱਥੇ ਵੀ ਮਹਾਰਾਜਾ ਨਾਭਾ ਦੀ ਵਾਪਸੀ ਦੀ ਮੰਗ ਲਈ ਪਾਠ ਅਤੇ ਦੀਵਾਨ ਰੱਖੇ ਗਏ ਸਨ ਪੁਲਿਸ ਨੇ ਉਨ੍ਹਾਂ ਪਿੰਡਾਂ ਦੀ ਘੇਰਾਬੰਦੀ ਕਰ ਕੇ ਸਿੱਖਾਂ ਦੇ ਜਾਣ ’ਤੇ ਪਾਬੰਦੀ ਲਗਾ ਦਿੱਤੀ। ਇਸੇ ਸਬੰਧ ਵਿਚ ਖੰਨਾ ਨੇੜੇ ਪਿੰਡ ਸਲਾਣਾ ਵਿਖੇ ਵੀ ਦੀਵਾਨ ਅਤੇ ਪਾਠ

ਰੱਖੇ ਜਾਣ ਦਾ ਫੈਸਲਾ ਕੀਤਾ ਗਿਆ। ਪੁਲਿਸ ਨੂੰ ਪਤਾ ਲੱਗਣ 'ਤੇ ਸਿੰਘਾਂ ਦੀ ਫੜੋ-ਫੜੀ ਸ਼ੁਰੂ ਹੋ ਗਈ। ਦੀਵਾਨ ਦੀ ਤਾਰੀਖ਼ ਤੋਂ ਦੋ ਦਿਨ ਪਹਿਲਾਂ ਰਾਤ ਨੂੰ ਪੁਲਿਸ ਅਤੇ ਫੌਜ ਦੇ ੨੫੦ ਦੇ ਲੱਗਭਗ ਸਿਪਾਹੀਆਂ ਨੇ ਪਿੰਡ ਨੂੰ ਘੇਰ ਲਿਆ ਅਤੇ ਅਫ਼ਸਰ ਵੀ ਪਹੁੰਚ ਗਏ। ਅਮਲੋਹ ਤਹਿਸੀਲ ਦੇ ਸਾਰੇ ਪਿੰਡਾਂ ਦੇ ਨੰਬਰਦਾਰ, ਚੌਂਕੀਦਾਰ, ਜੈਲਦਾਰ, ਪਟਵਾਰੀ, ਇਕੱਠੇ ਕਰ ਲਏ ਗਏ। ਪੁਲਿਸ ਦੇ ਚੀਫ਼ ਅਫ਼ਸਰ ਨੱਥੂ ਰਾਮ, ਛੱਜੂ ਸਿੰਘ ਨਾਜ਼ਮ ਅਮਲੋਹ, ਨਾਇਬ ਸ਼ਿਵਦੇਵ ਸਿੰਘ ਅਤੇ ਤਹਿਸੀਲਦਾਰ ਵੀ ਪਿੰਡ ਵਿਚ ਪਹੁੰਚ ਗਏ। ਰਾਤੋ-ਰਾਤ ਪਿੰਡ ਦੇ ਦੁਆਲੇ ਤੰਬੂ ਲੱਗ ਗਏ ਅਤੇ ਛਾਉਣੀ ਦਾ ਨਜ਼ਾਰਾ ਪੇਸ਼ ਕਰਨ ਲੱਗੇ। ਪਿੰਡ ਨੂੰ ਆਉਣ ਵਾਲੇ ਸਾਰੇ ਰਸਤੇ ਬੰਦ ਕਰ ਦਿੱਤੇ ਗਏ। ਪਿੰਡ ਦੇ ਆਲੇ-ਦੁਆਲੇ ਚਾਰ ਮੀਲ ਤਕ ਪੂਰੀ ਨਾਕਾਬੰਦੀ ਕਰ ਦਿੱਤੀ ਗਈ ਤਾਂ ਕਿ ਪਿੰਡ ਵਿਚ ਕੋਈ ਵੀ ਅਕਾਲੀ ਦਾਖ਼ਲ ਨਾ ਹੋ ਸਕੇ। ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਲੱਗਭਗ ੬੦ ਮੈਂਬਰ ੧੩-੧੪ ਅਕਤੂਬਰ, ੧੯੨੩ ਈ. ਨੂੰ ਗ੍ਰਿਫਤਾਰ ਕਰ ਲਏ।

ਜੈਤੋ ਦੇ ਸਥਾਨਕ ਨਿਵਾਸੀਆਂ ਵੱਲੋਂ ਇਕੱਠੇ ਹੋ ਕੇ ੧੪ ਸਤੰਬਰ, ੧੯੨੩ ਈ. ਨੂੰ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤੇ ਗਏ। ਸਰਕਾਰ ਨੇ ਪੁਲਿਸ ਭੇਜ ਕੇ ਅਖੰਡ ਪਾਠ ਸਾਹਿਬ ਕਰਨ ਲਈ ਆਏ ਪਿੰਡ ਮੌੜ ਦੇ ਗ੍ਰੰਥੀ ਸਾਹਿਬ ਗਿਆਨੀ ਇੰਦਰ ਸਿੰਘ ਨੂੰ ਧੱਕੇ ਨਾਲ ਗ੍ਰਿਫ਼ਤਾਰ ਕਰ ਲਿਆ ਅਤੇ ਗੁਰਦੁਆਰਾ ਸਾਹਿਬ ਵਿਚ ਕਿਸੇ ਦੇ ਵੀ ਪ੍ਰਵੇਸ਼ 'ਤੇ ਪਾਬੰਦੀ ਲਗਾ ਦਿੱਤੀ ਗਈ। ਸਤੰਬਰ ਮਹੀਨੇ ਵਿਚ ਫੇਰ ਤੋਂ ਅਖੰਡ ਪਾਠ ਸਾਹਿਬ ਪ੍ਰਕਾਸ਼ ਕਰਵਾਏ ਗਏ। ਪੁਲਿਸ ਵੱਲੋਂ ਅਖੰਡ ਪਾਠ ਕਰ ਰਹੇ ਗ੍ਰੰਥੀ ਸਿੰਘ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਤੋਂ ਉਠਾ ਕੇ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਨਾਲ ਸ੍ਰੀ ਅਖੰਡ ਪਾਠ ਸਾਹਿਬ ਭੰਗ ਹੋ ਗਿਆ। ਅੰਗਰੇਜ਼ ਸਰਕਾਰ ਦੀ ਇਸ ਧੱਕੇਸ਼ਾਹੀ ਵਿਰੁੱਧ ਲੋਕਾਂ ਵਿਚ ਭਾਰੀ ਗੁੱਸਾ ਭਰ ਗਿਆ ਅਤੇ ਸਿੱਖਾਂ ਨੇ ਇਸ ਧੱਕੇਸ਼ਾਹੀ ਵਿਰੁੱਧ ਮੋਰਚਾ ਲਗਾ ਦਿੱਤਾ। ਇਸ ਮੋਰਚੇ ਦਾ ਉਦੇਸ਼ ਸੀ ਕਿ ਜੈਤੋ ਜਾ ਕੇ ਸ੍ਰੀ ਅਖੰਡਪਾਠ ਸਾਹਿਬ ਫਿਰ ਤੋਂ ਅਰੰਭ ਕੀਤਾ ਜਾਵੇ। ੨੫ ਸਤੰਬਰ, ੧੯੨੩ ਈ. ਤੋਂ ਹਰ ਰੋਜ਼ ਸ੍ਰੀ ਅਕਾਲ ਤਖਤ ਸਾਹਿਬ ਤੋਂ ੨੫-੨੫ ਸਿੰਘਾਂ ਦਾ ਜਥਾ ਜਾਣਾ ਸ਼ੁਰੂ ਹੋ ਗਿਆ। ਇਨ੍ਹਾਂ ਸਿੰਘਾਂ ਨੂੰ ਪੁਲਿਸ ਵੱਲੋਂ ਪਕੜ ਕੇ ਰਾਜਸਥਾਨ ਦੇ ਦੂਰ-ਦੁਰਾਡੇ ਜੰਗਲਾਂ ਵਿਚ ਵਿਚ ਛੱਡ ਦਿੱਤਾ ਜਾਂਦਾ ਸੀ। ਇਸ ਮੋਰਚੇ ਵਿਚ ਭਾਗ ਲੈਣ ਵਾਲੇ ਸਿੰਘਾਂ ਨੂੰ ਭਾਂਤ-ਭਾਂਤ ਦੇ ਸਰੀਰਕ ਕਸ਼ਟ ਦਿੱਤੇ ਜਾਂਦੇ, ਬਹੁਤ ਸਾਰਿਆਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ। ਬਹੁਤ ਸਾਰੇ ਸਿੰਘਾਂ ਨੂੰ ਸੱਤ ਸਾਲ ਤੋਂ ਚੌਦਾਂ ਸਾਲ ਤਕ ਦੀਆਂ ਲੰਮੀਆਂ ਸਜ਼ਾਵਾਂ ਦਿੱਤੀਆਂ ਗਈਆਂ। ਨਾਭੇ ਦੀ ਜੇਲ੍ਹ ਵਿਚ ਬਹੁਤ ਤਸੀਹੇ ਦਿੱਤੇ ਜਾਂਦੇ ਜਿਸ ਬਾਰੇ ਇਕ ਕਿਤਾਬਚਾ "ਮਾਂ ਪੁੱਤ ਦੇ ਸਵਾਲ" ਵੀ ਛਪਿਆ ਸੀ।

ਇਸ ਵਿਚ ਮਾਂ ਆਪਣੇ ਪੁੱਤ ਨੂੰ ਕਹਿੰਦੀ ਹੈ:

"ਬੱਚਿਆਂ ਵੇ ਨਾਭੇ ਨੂੰ ਨਾ ਜਾਈਂ, ਲਾਲ ਵੇ ਉੱਥੇ ਮਾਰ ਡਾਂਗਾਂ ਦੀ ਪੈਂਦੀ।
ਨਾਭੇ ਨੇ ਕਸਾਈ ਵੱਸਦੇ ਉੱਥੇ ਖੱਲ ਲਾਹੁਣਗੇ ਤੇਰੀ।
ਨਾਭੇ ਨੂੰ ਨਾ..."

ਬੱਚਾ ਮਾਂ ਨੂੰ ਜਵਾਬ ਦਿੰਦਾ ਹੈ:

"ਅੰਮੀਏ ਮੈਂ ਨਾਭੇ ਨੂੰ ਜ਼ਰੂਰ ਜਾਵਾਂਗਾ, ਭਾਵੇਂ ਸਿਰ ਲੱਥ ਜਾਏ ਮੇਰਾ।"

ਇਸ ਵੇਲੇ ਨਾਭਾ ਰਿਆਸਤ ਦਾ ਪ੍ਰਬੰਧ ਮਿ. ਵਿਲਸਨ ਜਾਨਸਟਨ ਅੰਗਰੇਜ਼ ਕਰ ਰਿਹਾ ਸੀ। ਜੈਤੋ ਵਿਚ ਸਿੱਖਾਂ 'ਤੇ ਹੋ ਰਹੇ ਜ਼ੁਲਮ ਨੂੰ ਦੇਖਣ ਪੰਡਤ ਜਵਾਹਰ ਲਾਲ ਨਹਿਰੂ, ਪ੍ਰੋ. ਜੀ.ਟੀ. ਗਿਡਵਾਨੀ ਅਤੇ ਮਿ. ਕੇ. ਸਨਤਾਨਮ ਜੈਤੋ ਪੁੱਜੇ ਤਾਂ ਇਨ੍ਹਾਂ ਨੂੰ ਵੀ ਗ੍ਰਿਫ਼ਤਾਰ ਕਰ ਕੇ ਜੇਲ੍ਹ ਦੀ ਕਾਲ-ਕੋਠੜੀ ਵਿਚ ਬੰਦ ਕਰ ਦਿੱਤਾ ਗਿਆ ਅਤੇ ਮੁਕੱਦਮਾ ਚਲਾ ਕੇ ਢਾਈ ਸਾਲ ਦੀ ਕੈਦ ਕਰ ਦਿੱਤੀ ਗਈ। ਪੰਡਤ ਜਵਾਹਰ ਲਾਲ ਨਹਿਰੂ ਅਤੇ ਸਨਤਾਨਮ ਨੂੰ ਨਾਭਾ ਵਿਚ ਐਜੀਟੇਸ਼ਨ ਦੇ ਦੌਰਾਨ ਨਾ ਆਉਣ ਦੀ ਹਦਾਇਤ ਕੀਤੀ ਜੋ ਉਨ੍ਹਾਂ ਨੇ ਮੰਨ ਲਈ ਅਤੇ ਇਨ੍ਹਾਂ ਨੂੰ ਛੱਡ ਦਿੱਤਾ ਗਿਆ। ਪ੍ਰੋ. ਜੀ. ਟੀ. ਗਿਡਵਾਨੀ ਨੇ ਸ਼ਰਤ ਨਾ ਮੰਨੀ ਅਤੇ ਉਹ ਚਾਰ ਸਾਲ ਕੈਦ ਕੱਟਣ ਤੋਂ ਬਾਅਦ ਦੂਸਰੇ ਕੈਦੀਆਂ ਨਾਲ ਹੀ ਰਿਹਾਅ ਹੋਇਆ।

ਜ਼ਿਲ੍ਹਾ ਲੁਧਿਆਣਾ ਦੇ ਮਾਦਪੁਰ ਪਿੰਡ ਦੇ ਭਾਈ ਰਣ ਸਿੰਘ ਜੀ ਨੇ ਵੀ ਆਪਣੇ ਪਰਵਾਰ ਸਮੇਤ ਸ੍ਰੀ ਅੰਮ੍ਰਿਤਸਰ ਜਾ ਕੇ ਸ਼ਹੀਦੀ ਜਥਿਆਂ ਵਿਚ ਜਾਣ ਲਈ ਆਪਣੇ ਪਰਵਾਰ ਦਾ ਨਾਂ ਦਰਜ ਕਰਨ ਲਈ ਬੇਨਤੀ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਉਨ੍ਹਾਂ ਦਾ ਜਜ਼ਬਾ ਦੇਖ ਕੇ ਉਨ੍ਹਾਂ ਦਾ ਨਾਂ ਜਥੇ ਵਿਚ ਸ਼ਾਮਲ ਕਰ ਲਿਆ ਪਰ ਪਰਵਾਰ ਨੂੰ ਵਾਪਸ ਪਿੰਡ ਭੇਜ ਦਿੱਤਾ। ਆਪ ਜੀ ਨੇ ਚੌਥੇ ਸ਼ਹੀਦੀ ਜਥੇ ਵਿਚ ਜਾਣਾ ਸੀ। ਫੇਰ ੫੦੦-੫੦੦ ਸਿੰਘਾਂ ਦੇ ਜਥੇ ਜਾਣੇ ਸ਼ੁਰੂ ਹੋ ਗਏ। ੫੦੦ ਸਿੰਘਾਂ ਦਾ ਪਹਿਲਾ ਜਥਾ ੯ ਫਰਵਰੀ ੧੯੨੪ ਈ: ਨੂੰ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਤੋਂ ਰਵਾਨਾ ਹੋਇਆ। ਇਹ ਜਥਾ ਪੜਾਅ-ਦਰ-ਪੜਾਅ ਪੈਦਲ ਮਾਰਚ ਕਰਦਾ ੨੧ ਫਰਵਰੀ ਨੂੰ ਜੈਤੋ ਪੁੱਜਾ। ਜਦੋਂ ਇਹ ਜਥਾ ਟਿੱਬੀ ਸਾਹਿਬ ਵਾਲੇ ਥਾਂ 'ਤੇ ਪਹੁੰਚਿਆਂ ਤਾਂ ਫੌਜ ਵੱਲੋਂ ਤਿੰਨ ਪਾਸੇ ਤੋਂ ਘੇਰਾ ਪਾ ਲਿਆ ਗਿਆ, ਅੰਗਰੇਜ਼ ਅਫ਼ਸਰ ਵਿਲਸਨ ਨੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਗੋਲੀਬਾਰੀ ਸ਼ੁਰੂ ਹੋ ਗਈ। ਸ਼ਹੀਦੀ ਜਥੇ ਦੇ ਸਿੰਘ ਬੇਖੌਫ਼ ਗੁਰਦੁਆਰਾ ਸਾਹਿਬ ਵੱਲ ਵਧਦੇ ਜਾ ਰਹੇ ਸਨ। ਜਥੇ ਵਿਚ ਸ਼ਾਮਲ ਇਕ ਬੀਬੀ ਦੀ ਗੋਦੀ ਵਿਚ ਛੋਟਾ ਬੱਚਾ ਸੀ। ਉਹ ਬੱਚਾ ਫੌਜ ਦੀ ਗੋਲੀ ਨਾਲ ਸ਼ਹੀਦੀ ਪਾ ਗਿਆ। ਮਾਂ ਬੱਚੇ ਦੇ ਸ਼ਹੀਦ ਹੋਣ 'ਤੇ ਰੋਈ ਕੁਰਲਾਈ ਨਹੀਂ ਬਲਕਿ ਬੱਚੇ ਨੂੰ ਗੋਦੀ ਵਿੱਚੋਂ ਲਾਹ ਕੇ ਉੱਥੇ ਹੀ ਧਰਤੀ 'ਤੇ ਲਿਟਾ ਦਿੱਤਾ ਅਤੇ ਆਪ ਸ਼ਹੀਦ ਹੋਣ ਲਈ ਵਰ੍ਹਦੀ ਗੋਲੀ ਵਿਚ ਅੱਗੇ ਵਧਦੀ ਗਈ। ਇਸ ਗੋਲੀਬਾਰੀ ਵਿਚ ੧੦੦

ਸਿੰਘ ਸ਼ਹੀਦ ਹੋਏ ਅਤੇ ੨੦੦ ਦੇ ਲੱਗਭਗ ਫੱਟੜ ਹੋ ਗਏ। ਗੋਲੀਬਾਰੀ ਤੋਂ ਬਾਅਦ ਵੀ ਪੁਲਿਸ ਕਰਮਚਾਰੀਆਂ ਨੇ ਘੋੜਿਆਂ 'ਤੇ ਸਵਾਰ ਹੋ ਕੇ ਜ਼ਖ਼ਮੀਆਂ 'ਤੇ ਡਾਂਗਾਂ ਨਾਲ ਹਮਲਾ ਕਰ ਦਿੱਤਾ। ਜ਼ਖ਼ਮੀਆਂ ਦੀ ਸਹਾਇਤਾ ਲਈ ਕਿਸੇ ਡਾਕਟਰ ਨੂੰ ਵੀ ਪੁਲਿਸ ਨੇ ਨੇੜੇ ਨਹੀਂ ਜਾਣ ਦਿੱਤਾ। ਜਦੋਂ ਅਫ਼ਸਰਾਂ ਨੇ ਦੇਖਿਆ ਕਿ ਵਰ੍ਹਦੀਆਂ ਗੋਲੀਆਂ ਦਾ ਸਿੰਘਾਂ ਨੂੰ ਕੋਈ ਖ਼ੌਫ਼ ਨਹੀਂ ਤਾਂ ਗੋਲੀਬਾਰੀ ਬੰਦ ਕਰ ਕੇ ਜਥੇ ਨੂੰ ਗ੍ਰਿਫ਼ਤਾਰ ਕਰ ਕੇ ਨਾਭੇ ਬੀੜ ਵਿਚ ਭੇਜ ਦਿੱਤਾ। ਇਨ੍ਹਾਂ ਉੱਪਰ ਮੁਕੱਦਮਾ ਦਾਇਰ ਕੀਤਾ ਗਿਆ ਕਿ ਇਨ੍ਹਾਂ ਨੇ ਪੁਲਿਸ ਉੱਪਰ ਹਮਲਾ ਕੀਤਾ। ਜਿਸ ਕਾਰਨ ਪੁਲਿਸ ਨੂੰ ਮਜ਼ਬੂਰਨ ਗੋਲੀ ਚਲਾਉਣੀ ਪਈ। ਇਨ੍ਹਾਂ ਨੂੰ ਸੱਤ-ਸੱਤ ਸਾਲ ਦੀਆਂ ਲੰਮੀਆਂ ਸਜ਼ਾਵਾਂ ਦਿੱਤੀਆਂ ਗਈਆਂ। ਇਸ ਸਾਕੇ ਨੇ ਸਾਰੇ ਭਾਰਤ ਵਿਚ ਹਾਹਾਕਾਰ ਮਚਾ ਦਿੱਤੀ ਅਤੇ ਥਾਂ ਪਰ ਥਾਂ ਸਰਕਾਰ ਦੀ ਨਿਖੇਧੀ ਹੋਣ ਲੱਗ ਪਈ। ਬੜੇ-ਬੜੇ ਨੇਤਾਵਾਂ ਤੇ ਸੰਸਥਾਵਾਂ ਨੇ ਇਸ ਵਿਚ ਹਿੱਸਾ ਲਿਆ ਅਤੇ ਸਿੱਖਾਂ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ। ਇਸ ਸਾਕੇ ਦੀ ਖ਼ਬਰ ਸਾਰੇ ਸੰਸਾਰ ਵਿਚ ਫੈਲ ਗਈ ਅਤੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਜ-ਪੰਜ ਸੌ ਦੇ ਹੋਰ ਜਥੇ ਜੈਤੋ ਵੱਲ ਰਵਾਨਾ ਹੋਣੇ ਸ਼ੁਰੂ ਹੋ ਗਏ।

ਦੂਜਾ ਸ਼ਹੀਦੀ ਜਥਾ ੨੮ ਫਰਵਰੀ, ੧੯੨੪ ਈ. ਨੂੰ ਸ੍ਰੀ ਅੰਮ੍ਰਿਤਸਰ ਤੋਂ ਜੈਤੋ ਲਈ ਰਵਾਨਾ ਹੋਇਆ। ਤੀਜਾ ਜਥਾ ੨੨ ਮਾਰਚ ੧੯੨੪ ਈ. ਨੂੰ ਜੈਤੋ ਲਈ ਰਵਾਨਾ ਹੋਇਆ। ਚੌਥਾ ਜਥਾ ੨੭ ਮਾਰਚ, ੧੯੨੪ ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਇਆ। ਇਸ ਜਥੇ ਵਿਚ ਭਾਈ ਰਣ ਸਿੰਘ ਜੀ ਵੀ ਸ਼ਾਮਲ ਸਨ। ਇਹ ਜਥਾ ਜਦੋਂ ਲੁਧਿਆਣਾ ਪੁੱਜਾ ਤਾਂ ਓਰਿਅੰਟਲ ਭੁਜੰਗਣ ਆਸ਼ਰਮ ਜਸਪਾਲੋਂ ਦੇ ਮੈਨੇਜਰ ਜੋ ਭਾਈ ਰਣ ਸਿੰਘ ਦੇ ਮਿੱਤਰ ਸਨ ਆਪ ਜੀ ਨੂੰ ਮਿਲਣ ਲਈ ਆਏ। ਇਨ੍ਹਾਂ ਨੂੰ ਮਿਲਣ ਕਰਕੇ ਅੰਗਰੇਜ਼ ਸਰਕਾਰ ਨੇ ਉਨ੍ਹਾਂ ਉੱਪਰ ਵੀ ਹੁਕਮ ਅਦੂਲੀ ਕਰਨ ਦਾ ਮੁਕੱਦਮਾ ਦਾਇਰ ਕਰ ਦਿੱਤਾ ਜੋ ਬਹੁਤ ਦੇਰ ਬਾਅਦ ਰਫਾ-ਦਫਾ ਹੋਇਆ। ਚਾਰ ਨੰਬਰ ਸ਼ਹੀਦੀ ਜਥਾ ੧੮ ਅਪ੍ਰੈਲ, ੧੯੨੪ ਈ. ਨੂੰ ਜੈਤੋ ਪਹੁੰਚ ਗਿਆ। ਜੈਤੋ ਪਹੁੰਚਣ 'ਤੇ ਜਥੇ ਵਿਚ ਸ਼ਾਮਲ ਸਾਰੇ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਨਾਭਾ ਜੇਲ੍ਹ ਭੇਜ ਦਿੱਤਾ ਗਿਆ। ਇਸ ਤੋਂ ਬਾਅਦ ਜੇਲ੍ਹ ਵਿਚ ਆਉਣ ਵਾਲੇ ਜਥਿਆਂ ਦੀ ਗਿਣਤੀ ਵਿਚ ਭਾਰੀ ਵਾਧਾ ਹੋਣ ਲੱਗਾ। ਜੇਲ੍ਹ ਵਿਚ ਕੈਦੀਆਂ ਨੂੰ ਰੱਖਣ ਦੀ ਸਮੱਸਿਆ ਸ਼ੁਰੂ ਹੋ ਗਈ। ਨਾਭਾ ਸੈਂਟਰਲ ਜੇਲ੍ਹ ਦੇ ਨਾਲ ਬੀੜ ਦੁਸਾਂਝ ਅਤੇ ਬੀੜ ਮੈਂਸ ਵਿਚ ਆਰਜ਼ੀ ਜੇਲ੍ਹਾਂ ਬਣਾਈਆਂ ਗਈਆਂ। ਜੇਲ੍ਹ ਅਧਿਕਾਰੀਆਂ ਵੱਲੋਂ ਗ੍ਰਿਫ਼ਤਾਰ ਪ੍ਰਦਰਸ਼ਨਕਾਰੀਆਂ ਨਾਲ ਬਹੁਤ ਹੀ ਮਾੜਾ ਸਲੂਕ ਕੀਤਾ ਜਾਂਦਾ ਸੀ।

ਭਾਈ ਰਣ ਸਿੰਘ ਜੀ ਨੂੰ ਵੀ ਪਹਿਲਾਂ ਨਾਭਾ ਜੇਲ੍ਹ ਦੇ ਬੀੜ ਦੁਸਾਂਝ ਵਾਲੇ ਕੈਂਪ ਵਿਚ ਰੱਖਿਆ ਗਿਆ। ਬਾਅਦ ਵਿਚ ਇਸੇ ਕੈਂਪ ਵਿਚ ਜਥਾ ਨੰਬਰ ੬, ੮, ੧੧, ੧੨, ੧੩ ਅਤੇ ੧੪ ਦੇ ਪ੍ਰਦਰਸ਼ਨਕਾਰੀਆਂ ਨੂੰ ਵੀ ਲਿਆ ਕੇ ਬੰਦ ਕੀਤਾ ਗਿਆ।

ਇਨ੍ਹਾਂ ਕੈਂਪਾਂ ਵਿਚ ਕੁਝ ਅਕਾਲੀ ਵਰਕਰਾਂ ਨੂੰ ਜੋ ਮੋਢੀ ਹੁੰਦੇ ਸਨ ਨਾਭਾ ਜੇਲ੍ਹ ਵਿਚ ਲਿਜਾ ਕੇ ਮਾਫੀ ਮੰਗਣ ਲਈ ਜ਼ੋਰ ਪਾਇਆ ਜਾਂਦਾ ਸੀ। ਪੁਲਿਸ ਵੱਲੋਂ ਭਾਈ ਰਣ ਸਿੰਘ ਜੀ ਤੇ ਵੀ ਬਹੁਤ ਸਖਤੀਆਂ ਕਰ ਕੇ ਮਾਫੀ ਮੰਗਣ ਲਈ ਮਜ਼ਬੂਰ ਕੀਤਾ ਗਿਆ। ਭਾਈ ਸਾਹਿਬ ਸਦਾ ਹੀ ਰੱਬ ਦਾ ਭਾਣਾ ਮੰਨਣ ਵਾਲੇ ਗੁਰਸਿੱਖ ਸਨ ਅਤੇ ਆਪਣੇ ਇਰਾਦੇ ਤੋਂ ਟੱਸ ਤੋਂ ਮੱਸ ਨਾ ਹੋਏ ਅਤੇ ਹਰ ਤਰ੍ਹਾਂ ਦੇ ਤਸ਼ੱਦਦ ਲਈ ਤਿਆਰ ਰਹੇ। ਭਾਈ ਸਾਹਿਬ ਨੇ ਪੁਲਿਸ ਦੀਆਂ ਵਧੀਕੀਆਂ ਵਿਰੁੱਧ ਜੇਲ੍ਹ ਵਿਚ ਭੁੱਖ-ਹੜਤਾਲ ਕਰ ਦਿੱਤੀ। ਜੇਲ੍ਹ ਵਿਚ ਭਾਈ ਰਣ ਸਿੰਘ ਦੀਆਂ ਗਤੀਵਿਧੀਆਂ ਨੂੰ ਦੇਖਦੇ ਹੋਏ ਜੇਲ੍ਹ ਕਰਮਚਾਰੀ ਇਨ੍ਹਾਂ ਨਾਲ ਈਰਖਾ ਕਰਨ ਲੱਗ ਪਏ। ਇਨ੍ਹਾਂ ਨੂੰ ਬੀੜ ਦੁਸਾਂਝ ਤੋਂ ਨਾਭਾ ਜੇਲ੍ਹ ਵਿਚ ਲਿਜਾਇਆ ਗਿਆ।

੩ ਮਈ ਸੰਨ ੧੯੨੫ ਈ. ਦੀ ਸ਼ਾਮ ਨੂੰ ਸੈਂਟਰਲ ਜੇਲ੍ਹ ਦੇ ਜਲਾਦ ਉਨ੍ਹਾਂ ਦੀ ਕੋਠੜੀ ਵਿਚ ਆ ਗਏ। ਉਹ ਭਾਈ ਸਾਹਿਬ ਨੂੰ ਫੜ ਕੇ ਯਾਤਨਾ-ਗ੍ਰਹਿ ਵਿਚ ਲੈ ਗਏ। ਜ਼ੱਲਾਦਾਂ ਨੇ ਉਨ੍ਹਾਂ ਦੇ ਕੇਸਾਂ ਨੂੰ ਛੱਤ ਨਾਲ ਲਟਕਦੇ ਕੁੰਡਿਆਂ ਨਾਲ ਬੰਨ ਦਿੱਤਾ। ਉਨ੍ਹਾਂ ਨੂੰ ਲੱਕੜੀ ਦੀ ਕੁਰਸੀ ਉੱਪਰ ਖੜਾ ਕਰ ਕੇ ਪੈਰਾਂ ਨਾਲ ਭਾਰੀ ਪੱਥਰ ਬੰਨ ਦਿੱਤੇ ਜਿਨ੍ਹਾਂ ਦਾ ਭਾਰ ਉਨ੍ਹਾਂ ਦੇ ਸਰੀਰ ਨਾਲੋਂ ਕਈ ਗੁਣਾ ਵੱਧ ਸੀ। ਭਾਈ ਸਾਹਿਬ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੋਏ ਤਸ਼ੱਦਦ ਝੱਲਦੇ ਰਹੇ। ਕੁਝ ਸਮਾਂ ਬਾਅਦ ਕੁਰਸੀ ਨੂੰ ਉਨ੍ਹਾਂ ਦੇ ਪੈਰਾਂ ਥੱਲਿਓਂ ਖਿੱਚ ਲਿਆ ਗਿਆ। ਭਾਈ ਸਾਹਿਬ ਦਾ ਸਰੀਰ ਪੂਰੇ ਝਟਕੇ ਨਾਲ ਥੱਲੇ ਡਿੱਗ ਗਿਆ ਜਿਸ ਨਾਲ ਉਨ੍ਹਾਂ ਦੀ ਖੋਪਰੀ ਕੇਸਾਂ ਸਮੇਤ ਸਰੀਰ ਤੋਂ ਅਲੱਗ ਹੋ ਗਈ। ਕੁਝ ਸਮੇਂ ਬਾਅਦ ਉਹ ਸ਼ਹੀਦੀ ਪ੍ਰਾਪਤ ਕਰ ਗਏ। ਪੁਲਿਸ ਵੱਲੋਂ ਨਾਭਾ ਜੇਲ੍ਹ ਦੇ ਅਹਾਤੇ ਵਿਚ ਹੀ ਉਨ੍ਹਾਂ ਦਾ ਅੰਤਮ ਸਸਕਾਰ ਕਰ ਦਿੱਤਾ ਗਿਆ।

੭ ਜੁਲਾਈ ੧੯੨੫ ਈ. ਵਿਚ ਗੁਰਦੁਆਰਾ ਐਕਟ ਲਾਗੂ ਹੋ ਗਿਆ ਇਸ ਦੇ ਨਾਲ ਹੀ ਜੈਤੋ ਦਾ ਮੋਰਚਾ ਖਤਮ ਹੋ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਲੀ ਦਲ ਨੂੰ 'ਖ਼ਿਲਾਫ਼ ਕਾਨੂੰਨੀ ਜ਼ਮਾਤ' ਹੋਣ ਦਾ ਹੁਕਮ ਵਾਪਸ ਲੈ ਲਿਆ ਗਿਆ। ਹੌਲੀ-ਹੌਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫੜੇ ਗਏ ਸਾਰੇ ਮੈਬਰਾਂ ਨੂੰ ਅਤੇ ਜੈਤੋ ਦੇ ਮੋਰਚੇ ਵਿਚ ਗ੍ਰਿਫ਼ਤਾਰ ਕੀਤੇ ਹੋਏ ਸਿੰਘਾਂ ਨੂੰ ਰਿਹਾਅ ਕਰ ਦਿੱਤਾ ਗਿਆ। ੯ ਜੁਲਾਈ, ੧੯੨੫ ਈ. ਨੂੰ ਜੈਤੋ ਵਿਖੇ ਅਖੰਡਪਾਠ ਸਾਹਿਬ ਦੀ ਖੁੱਲ੍ਹ ਦੇ ਦਿੱਤੀ ਗਈ। ੨੧ ਜੁਲਾਈ ੧੯੨੫ ਈ. ਨੂੰ ੧੦੧ ਅਖੰਡ ਪਾਠਾਂ ਦੀ ਲੜੀ ਸ਼ੁਰੂ ਕੀਤੀ ਗਈ ਜਿਸ ਦੇ ਭੋਗ ੬ ਅਗਸਤ ੧੯੨੫ ਈ. ਨੂੰ ਪਾਏ ਗਏ। ਭੋਗ ਉਪਰੰਤ ਸਾਰੇ ਜਥੇ ਜੈਤੋ ਤੋਂ ਚੱਲ ਕੇ ੯ ਅਗਸਤ ੧੯੨੫ ਈ. ਨੂੰ ਸ੍ਰੀ ਤਰਨਤਾਰਨ ਸਾਹਿਬ ਵਿਖੇ ਇਕੱਠੇ ਹੋਏ। ਇੱਥੋਂ ਇਹ ਜਥੇ ਨਗਰ ਕੀਰਤਨ ਦੇ ਰੂਪ ਵਿਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਪਹੁੰਚੇ, ਜਿੱਥੇ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ।

■

# ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਵੇਲੇ ਮਰਯਾਦਾ ਦੀ ਪਾਲਣਾ ਕਰਨਾ ਸ਼ਰਧਾਲੂਆਂ ਦੀ ਵੀ ਹੈ ਜ਼ਿੰਮੇਵਾਰੀ

*-ਸ. ਤਲਵਿੰਦਰ ਸਿੰਘ ਬੁੱਟਰ ਕਲਾਂ**

ਪੰਜਾਬ ਦੇ ਅਲਬੇਲੇ ਕਵੀ ਪ੍ਰੋ. ਪੂਰਨ ਸਿੰਘ ਲਿਖਦੇ ਹਨ, "ਅੰਮ੍ਰਿਤਸਰ ਸਰੋਵਰ ਦੀ ਪਰਿਕਰਮਾ ਕਰਨ ਵੇਲੇ ਸਲੈਬਾਂ ਉੱਤੇ ਸੰਭਲ-ਸੰਭਲ ਕੇ ਕਦਮ ਰੱਖੋ। ਹਰ ਇਕ ਸਲੈਬ ਹੇਠਾਂ ਸੈਂਕੜੇ ਸ਼ਹੀਦ ਸਿੰਘਾਂ ਦੇ ਸਿਰ ਹਨ।" ਬਿਨਾਂ ਸ਼ੱਕ ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਦਿਸ਼ਾਵਾਂ 'ਚ ਚਾਰ ਦਰਵਾਜ਼ੇ ਬਣਾ ਕੇ ਗੁਰੂ ਸਾਹਿਬਾਨ ਨੇ ਇਸ ਨੂੰ ਦੁਨੀਆ ਦਾ ਇੱਕੋ-ਇਕ ਸਰਬ-ਸਾਂਝਾ ਕੇਂਦਰੀ ਧਾਰਮਿਕ ਅਸਥਾਨ ਹੋਣ ਦਾ ਮਾਣ ਦਿੱਤਾ ਹੈ, ਪਰ ਜਿਵੇਂ ਮੁਸਲਮਾਨ ਲਈ 'ਮੱਕੇ ਤੋਂ ਪਰੇ ਉਜਾੜ' ਹੈ, ਜਿਵੇਂ ਹਿੰਦੂ ਦੀ ਮੁਕਤੀ 'ਹਰਿਦੁਆਰ' ਤੋਂ ਬਿਨਾ ਨਹੀਂ ਹੋ ਸਕਦੀ ਅਤੇ ਜਿਵੇਂ ਇਸਾਈਆਂ ਲਈ 'ਵੈਟੀਕਨ ਸਿਟੀ' ਪਵਿੱਤਰ ਹੈ, ਉਵੇਂ 'ਸ੍ਰੀ ਹਰਿਮੰਦਰ ਸਾਹਿਬ' ਤੋਂ ਬਿਨਾ ਸਿੱਖ ਅਧੂਰਾ ਹੈ, ਨਿਰਜਿੰਦ ਹੈ। ਸਿੱਖ ਰੋਜ਼ਾਨਾ ਅਰਦਾਸ ਵਿਚ 'ਹਰਿਮੰਦਰ ਸਾਹਿਬ ਜੀ ਦੇ ਦਰਸ਼ਨ-ਇਸ਼ਨਾਨ' ਮੰਗਦਾ ਹੈ। ਸ੍ਰੀ ਹਰਿਮੰਦਰ ਸਾਹਿਬ 'ਸ਼ਮ੍ਹਾ' ਹੈ ਤੇ ਸਿੱਖ 'ਪਰਵਾਨਾ' ਹੈ, ਜਿਸ ਦਾ ਜੀਵਨ ਹੀ ਸ਼ਮ੍ਹਾ 'ਤੇ ਕੁਰਬਾਨ ਹੋਣ ਲਈ ਹੈ। ਇਸ ਅਬਦੀ (ਕਦੇ ਨਾ ਟੁੱਟਣ ਵਾਲੇ) ਰਿਸ਼ਤੇ ਕਾਰਨ ਹੀ ਸਿੱਖ ਹਮੇਸ਼ਾ ਸ੍ਰੀ ਹਰਿਮੰਦਰ ਸਾਹਿਬ ਦੀ ਆਨ, ਬਾਨ ਅਤੇ ਸ਼ਾਨ ਲਈ ਸ਼ਹੀਦੀਆਂ ਪਾਉਂਦੇ ਆਏ ਹਨ।

'ਸੱਚਖੰਡ ਸ੍ਰੀ ਹਰਿਮੰਦਰ ਸਾਹਿਬ' ਦੇ ਅੰਦਰ ਬੈਠਾ 'ਧੁਰ ਕੀ ਬਾਣੀ' ਦੇ ਕੀਰਤਨ 'ਚ ਸੁਰਤ-ਲੀਨ ਹੋਇਆ ਮਨੁੱਖ ਜਦੋਂ ਬਾਹਰ ਸਰੋਵਰ ਵੱਲ ਝਾਤੀ ਮਾਰਦਾ ਹੈ ਤਾਂ ਇੰਜ ਮਹਿਸੂਸ ਹੁੰਦਾ ਹੈ ਕਿ ਜਿਵੇਂ ਉਹ ਇਕ ਜਹਾਜ਼ 'ਚ ਬੈਠਾ ਹੋਵੇ, ਜੋ ਸਮੁੰਦਰ 'ਚ ਲਹਿਰਾਂ ਨੂੰ ਚੀਰਦਾ ਹੋਇਆ ਮੱਠਾ-ਮੱਠਾ ਝੂਲਦਿਆਂ ਅੱਗੇ ਵਧ ਰਿਹਾ ਹੋਵੇ। ਇਸੇ ਅਨੂਠੇ ਅਨੁਭਵ ਕਾਰਨ ਸਿੱਖ ਅਵਚੇਤਨ ਵਿਚ ਸ੍ਰੀ ਹਰਿਮੰਦਰ ਸਾਹਿਬ ਨੂੰ 'ਭਵ ਸਾਗਰ ਦਾ ਬੋਹਿਥ' ਮੰਨਿਆ ਜਾਂਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੁਨੀਆ 'ਤੇ ਇੱਕੋ-ਇਕ ਅਜਿਹਾ ਧਾਰਮਿਕ ਅਸਥਾਨ ਹੈ, ਜਿੱਥੇ ਹਰ ਵੇਲੇ ਸਿਰਫ਼ ਪਰਮਾਤਮਾ ਦੀ 'ਸਿਫ਼ਤ-ਸਾਲਾਹ' ਦਾ ਜਸ ਹੀ ਗਾਇਆ ਜਾਂਦਾ ਹੈ। ਇਸੇ ਕਾਰਨ ਹੀ ਇਸ ਨੂੰ 'ਸੱਚਖੰਡ ਸ੍ਰੀ ਹਰਿਮੰਦਰ ਸਾਹਿਬ' ਆਖਿਆ ਜਾਂਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਆਭਾ ਲਾਸਾਨੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੀ ਉਪਮਾ *ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ* ਆਖ ਕੇ ਕੀਤੀ ਹੈ।

ਜਦੋਂ ਸ਼ਰਧਾਲੂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪਰਕਰਮਾ ਵਿਚ ਪ੍ਰਵੇਸ਼

---

**# ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ,ਸ੍ਰੀ ਅਨੰਦਪੁਰ ਸਾਹਿਬ। ਮੋ: +੯੧੯੮੭੮੦-੭੦੦੦੮*

ਕਰਦਿਆਂ ਸਮਰਪਿਤ ਹੋ ਕੇ ਸੀਸ ਝੁਕਾਉਂਦਾ ਹੈ ਤਾਂ ਮਲੀਨ ਤੋਂ ਮਲੀਨ ਆਤਮਾਵਾਂ ਵੀ ਪਵਿੱਤਰਤਾ, ਨੇਕੀ, ਸੇਵਾ, ਸਚਿਆਈ ਅਤੇ ਨਰੋਏਪਨ ਦੇ ਜਜ਼ਬੇ ਨਾਲ ਵਿਸਮਾਦਤ ਹੋ ਜਾਂਦੀਆਂ ਹਨ। ਸ੍ਰੀ ਹਰਿਮੰਦਰ ਸਾਹਿਬ ਸਮੂਹ ਦੇ ਅੰਦਰਲਾ ਅਧਿਆਤਮਿਕ ਮਾਹੌਲ ਉੱਤਮ, ਸੁਹਜ ਅਤੇ ਆਤਮਕ ਖੇੜੇ ਨੂੰ ਉਭਾਰਦਾ ਹੈ ਅਤੇ ਸੱਖਣਾ ਮਨੁੱਖ ਵੀ ਬਖ਼ਸ਼ਿਸ਼ਾਂ ਨਾਲ ਆਪਣੀਆਂ ਝੋਲੀਆਂ ਭਰ ਕੇ ਮੁੜਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਦੇ ਅੰਦਰ ਵਿਚਰਦਿਆਂ ਮਨੁੱਖ ਨੂੰ ਬਾਹਰੀ ਸੰਸਾਰ ਅਤੇ ਮਨ ਦੀਆਂ ਚੰਚਲ ਬਿਰਤੀਆਂ ਦਾ ਬਿਲਕੁਲ ਖ਼ਿਆਲ ਭੁੱਲ ਜਾਂਦਾ ਹੈ ਅਤੇ ਮਨੁੱਖ ਇਕ ਵੱਖਰੇ ਹੀ ਸੰਸਾਰ 'ਚ ਵਿਚਰਦਾ ਮਹਿਸੂਸ ਕਰਦਾ ਹੈ। ਕੋਈ ਸਰੋਵਰ 'ਚ ਇਸ਼ਨਾਨ ਕਰ ਰਿਹਾ ਹੈ, ਕੋਈ ਪਰਕਰਮਾ ਕਰ ਰਿਹਾ ਹੈ, ਕੋਈ ਕੀਰਤਨ ਸਰਵਣ ਕਰ ਰਿਹਾ ਹੈ, ਕੋਈ ਹੱਥ 'ਚ ਗੁਟਕਾ ਸਾਹਿਬ ਫੜ ਕੇ ਗੁਰਬਾਣੀ ਪੜ੍ਹ ਰਿਹਾ ਹੈ ਅਤੇ ਕੋਈ ਪਵਿੱਤਰ ਪਰਕਰਮਾ ਦੇ ਕਿਸੇ ਕੋਨੇ ਵਿਚ ਆਪਣੇ ਢੰਗ ਨਾਲ ਆਤਮ-ਚਿੰਤਨ ਵਿਚ ਸੁਰਤ-ਲੀਨ ਹੋਈ ਬੈਠਾ ਹੈ। ਸੇਵਾ ਕਰਨ ਵਾਲੇ ਪ੍ਰੇਮੀ ਆਪਣੇ ਰੰਗ ਵਿਚ ਰੰਗੇ ਦਿਖਾਈ ਦਿੰਦੇ ਹਨ। ਇਕ ਅੰਗਰੇਜ਼ ਇਤਿਹਾਸਕਾਰ ਮਾਈਕਲ ਐਡਵਰਡਜ਼ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਤੋਂ ਬਾਅਦ ਆਪਣੇ ਅਨੁਭਵ ਇਤਿਹਾਸ 'ਚ ਦਰਜ ਕੀਤੇ ਹਨ, "ਮੈਨੂੰ ਇਹ ਵੇਖ ਕੇ ਤਸੱਲੀ ਮਿਲੀ ਹੈ ਕਿ ਦੁਨੀਆ ਵਿਚ ਕਿਧਰੇ ਤਾਂ ਕੋਈ ਐਸਾ ਕੇਂਦਰ ਮੌਜੂਦ ਹੈ, ਜਿੱਥੇ ਹਰ ਧਰਮ ਦੇ ਪ੍ਰਾਣੀ ਦੀ ਪਛਾਣ ਇਹੀ ਹੈ ਕਿ ਉਹ ਅਕਾਲ ਪੁਰਖ ਦੀ ਸੰਤਾਨ ਹੈ ਅਤੇ ਪੂਰੇ ਸ੍ਵੈਮਾਣ ਤੇ ਆਜ਼ਾਦੀ ਨਾਲ ਜੀਣ ਦਾ ਉਸ ਨੂੰ ਪੂਰਾ ਪੂਰਾ ਹੱਕ ਹੈ।"

ਨਿਰਸੰਦੇਹ ਸ੍ਰੀ ਹਰਿਮੰਦਰ ਸਾਹਿਬ ਦੀ ਆਭਾ ਅਤੇ ਮਹੱਤਤਾ ਉਸ ਦੀ ਸਿਰਜਣਾ ਦੇ ਇਤਿਹਾਸਿਕ ਅਤੇ ਅਧਿਆਤਮਿਕ ਮਹਾਤਮ ਅਤੇ ਉੱਥੇ ਹਰ ਵੇਲੇ ਗਾਇਨ ਹੁੰਦੇ ਪਰਮਾਤਮਾ ਦੀ ਸਿਫਤ-ਸਾਲਾਹ ਦੇ ਜਸ ਕਰਕੇ ਹੈ, ਪਰ ਸ੍ਰੀ ਹਰਿਮੰਦਰ ਸਾਹਿਬ ਦੀ ਜਿਹੜੀ ਸੁੰਦਰ ਸੁਨਹਿਰੀ ਇਮਾਰਤ ਸ਼ੋਭਾ ਪਾਉਂਦੀ ਹੈ, ਉਸ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਈ ਸੀ। ਮਹਾਰਾਜਾ ਰਣਜੀਤ ਸਿੰਘ ਦੇ ਹਿਰਦੇ ਅੰਦਰ ਸ੍ਰੀ ਹਰਿਮੰਦਰ ਸਾਹਿਬ ਦਾ ਅਦਭੁੱਤ ਸਤਿਕਾਰ ਸੀ। ਮਹਾਰਾਜਾ ਰਣਜੀਤ ਸਿੰਘ ਜਦੋਂ ਵੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਉਂਦੇ ਤਾਂ ਉਹ ਆਪਣੇ ਸ਼ਾਹੀ ਲਾਮ-ਲਸ਼ਕਰ ਨੂੰ ਸ੍ਰੀ ਅੰਮ੍ਰਿਤਸਰ ਦੀ ਹੱਦ ਤੋਂ ਬਾਹਰ ਹੀ ਛੱਡ ਕੇ ਨੰਗੇ ਪੈਰੀਂ ਹੋ ਤੁਰਦੇ। ਉਹ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕਣ ਉਪਰੰਤ ਵਾਪਸੀ ਵੇਲੇ ਕਦੇ ਵੀ ਸ੍ਰੀ ਹਰਿਮੰਦਰ ਸਾਹਿਬ ਵੱਲ ਪਿੱਠ ਕਰ ਕੇ ਨਹੀਂ ਸੀ ਮੁੜਦੇ। ਜਦੋਂ ਉਹ ਲਾਹੌਰ ਦੇ ਸ਼ਾਹੀ ਤਖ਼ਤ 'ਤੇ ਬੈਠਦੇ ਤਾਂ ਉਨ੍ਹਾਂ ਦਾ ਮੂੰਹ ਹਮੇਸ਼ਾ ਸ੍ਰੀ ਹਰਿਮੰਦਰ ਸਾਹਿਬ ਵੱਲ ਹੀ ਹੁੰਦਾ। ਕੁਝ ਇਤਿਹਾਸਕਾਰ ਲਿਖਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਬੈਠਣ ਲਈ ਕੁਰਸੀ ਹੀ ਅਜਿਹੀ ਬਣਵਾਈ ਹੋਈ ਸੀ ਕਿ ਉਸ ਦਾ ਮੂੰਹ ਹਮੇਸ਼ਾ ਸ੍ਰੀ ਹਰਿਮੰਦਰ ਸਾਹਿਬ ਵੱਲ ਹੁੰਦਾ ਸੀ।

ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਮ ਦਿਨਾਂ 'ਚ ਰੋਜ਼ਾਨਾ ਇੱਕ ਲੱਖ ਤੋਂ

ਵੱਧ ਅਤੇ ਐਤਵਾਰ ਜਾਂ ਦਿਨ-ਤਿਓਹਾਰਾਂ ਦੇ ਦਿਨਾਂ 'ਚ ਰੋਜ਼ਾਨਾ ਪੰਜ ਲੱਖ ਦੇ ਲੱਗਭਗ ਯਾਤਰੂ ਆਉਂਦੇ ਹਨ। ਇੱਥੇ ਦਿਨ-ਰਾਤ ਸ਼ਰਧਾਲੂ-ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਜੁੜਿਆ ਰਹਿੰਦਾ ਹੈ। ਪਿਛਲੇ ਕੁਝ ਸਮੇਂ ਤੋਂ ਇਸ ਰੱਬੀ ਅਸਥਾਨ 'ਤੇ ਆਉਣ ਵਾਲੇ ਯਾਤਰੂਆਂ ਵਿਚ ਨਿਰੋਲ ਸੈਰ-ਸਪਾਟਾ ਬਿਰਤੀ ਵਾਲੇ ਯਾਤਰੂਆਂ ਦੀ ਆਮਦ ਕਾਫ਼ੀ ਵਧੀ ਹੈ। ਜੋ ਗੁਰਮਤਿ ਦੇ ਦ੍ਰਿਸ਼ਟੀਕੋਣ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਸਿਰਜਣਾ ਦੇ ਮੂਲ ਮਨੋਰਥ ਤੋਂ ਬੇਮੇਲ ਤਾਂ ਹੈ ਹੀ, ਸਗੋਂ ਨਿਰੋਲ ਸੈਰ-ਸਪਾਟਾ ਦੀ ਬਿਰਤੀ ਨਾਲ ਇੱਥੇ ਆਉਂਦੇ ਯਾਤਰੂਆਂ ਕਾਰਨ ਕਈ ਵਾਰ ਇੱਥੋਂ ਦੀ ਅਧਿਆਤਮਿਕ ਫ਼ਿਜ਼ਾ ਅਤੇ ਮਰਯਾਦਾ ਦੀ ਨਿਰੰਤਰਤਾ 'ਚ ਵੀ ਵਿਘਨ ਪੈਂਦਾ ਨਜ਼ਰ ਆਉਂਦਾ ਹੈ।

ਸੈਰ-ਸਪਾਟਾ ਦੀ ਬਿਰਤੀ ਨਾਲ ਆਉਂਦੇ ਯਾਤਰੂ ਇਸ ਪਾਵਨ ਅਸਥਾਨ ਦੀ ਅਧਿਆਤਮਿਕ ਮਹੱਤਤਾ ਅਤੇ ਧਾਰਮਿਕ ਮਰਯਾਦਾ ਦਾ ਪਤਾ ਨਾ ਹੋਣ ਕਾਰਨ ਕਈ ਵਾਰ ਸ੍ਰੀ ਹਰਿਮੰਦਰ ਸਾਹਿਬ ਸਮੂਹ ਅੰਦਰ ਆਪਸ ਵਿਚ ਉੱਚੀ-ਉੱਚੀ ਗੱਲਾਂ ਕਰਨ ਲੱਗ ਪੈਂਦੇ ਹਨ। ਕਈ ਯਾਤਰੂ ਕਿਤੇ ਪਰਕਰਮਾ ਦੇ ਰਸਤੇ 'ਚ ਇਕੱਠੇ ਹੋ ਕੇ, ਕਿਤੇ ਸਰੋਵਰ ਕੰਢੇ ਖੜ੍ਹੇ ਹੋ ਕੇ, ਕਿਤੇ ਸੱਚਖੰਡ ਭਵਨ ਵੱਲ ਪਿੱਠ ਕਰ ਕੇ ਵੰਨ-ਸੁਵੰਨੇ ਪੋਜ਼ ਬਣਾ ਕੇ ਫ਼ੋਟੋਆਂ ਖਿੱਚਦੇ ਅਤੇ ਵੀਡੀਓਗ੍ਰਾਫ਼ੀ ਕਰਦੇ ਹਨ। ਫ਼ੋਟੋਆਂ ਤੇ ਸੈਲਫ਼ੀਆਂ ਲੈਂਦੇ ਯਾਤਰੂਆਂ ਕਾਰਨ ਜਿੱਥੇ ਅਧਿਆਤਮਿਕਤਾ ਦੀ ਨਿਰੰਤਰਤਾ ਅਤੇ ਅਗੰਮੀ ਸਹਿਜ ਵਾਲੇ ਮਾਹੌਲ ਵਿਚ ਵਿਘਨ ਪੈਂਦਾ ਹੈ, ਉੱਥੇ ਰੂਹਾਨੀਅਤ ਦੇ ਮਾਹੌਲ 'ਚ ਰੰਗੇ ਆਤਮ ਜਗਿਆਸੂਆਂ ਦੀ ਬਿਰਤੀ ਵੀ ਖੰਡਤ ਹੁੰਦੀ ਹੈ। ਦਰਸ਼ਨਾਂ ਲਈ ਜਾਣ ਵੇਲੇ ਸ਼ਰਧਾਲੂਆਂ ਦੇ ਲਾਂਘੇ 'ਚ ਵੀ ਵਿਘਨ ਪੈਂਦਾ ਹੈ। ਇੱਥੋਂ ਤਕ ਕਿ ਦਰਸ਼ਨੀ ਡਿਓਢੀ ਤੋਂ ਅੱਗੇ ਪੁਲ਼ ਦੇ ਉੱਤੇ ਕਤਾਰਾਂ ਵਿਚ ਲੱਗ ਕੇ ਮੱਥਾ ਟੇਕਣ ਜਾ ਰਹੇ ਯਾਤਰੂਆਂ ਵਿੱਚੋਂ ਵੀ ਕਈ ਵਾਰ ਬਹੁਤ ਸਾਰੇ ਸ਼ਰਧਾਲੂ ਸੁਰਤ ਨੂੰ ਧਿਆਨ ਵਿਚ ਟਿਕਾ ਕੇ 'ਸੁਲੱਖਣੀ ਘੜੀ' ਨੂੰ ਮਾਨਣ ਦੀ ਬਜਾਇ ਹੱਥਾਂ ਵਿਚ ਮੋਬਾਇਲ ਫ਼ੋਨ ਫੜੀ ਫੇਸਬੁਕ ਲਾਈਵ ਹੋ ਕੇ 'ਹੋਛਾ ਮਨੋਰੰਜਨ' ਕਰਦੇ ਵੇਖੇ ਜਾਂਦੇ ਹਨ, ਜਿਸ ਨਾਲ ਇਸ ਪਾਵਨ-ਪਵਿੱਤਰ ਅਸਥਾਨ ਦੀ ਰੂਹਾਨੀ ਵਿਸ਼ੇਸ਼ਤਾ, ਪਵਿੱਤਰ ਵਾਤਾਵਰਨ ਅਤੇ ਦੈਵੀ ਆਭਾ ਨੂੰ ਠੇਸ ਪਹੁੰਚਦੀ ਹੈ।

ਹਾਲਾਂਕਿ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ 'ਚ ਪ੍ਰਵੇਸ਼ ਕਰਦਿਆਂ 'ਫ਼ੋਟੋ ਖਿੱਚਣ ਦੀ ਮਨਾਹੀ' ਅਤੇ 'ਗੱਲਾਂ ਕਰਨ ਦੀ ਮਨਾਹੀ' ਦੇ ਦੋ ਸੂਚਨਾ ਬੋਰਡ ਸਾਨੂੰ ਹਮੇਸ਼ਾ ਨਜ਼ਰ ਆਉਂਦੇ ਹਨ' ਪਰ ਜਦੋਂ ਤੋਂ ਮੋਬਾਇਲ ਫੋਨ ਆਏ, ਪਰਕਰਮਾ ਤੋਂ ਲੈ ਕੇ ਸੱਚਖੰਡ ਸਾਹਿਬ ਦੇ ਧੁਰ ਅੰਦਰ ਤਕ ਜਾ ਕੇ ਯਾਤਰੂ ਕੰਨਾਂ ਨਾਲ ਮੋਬਾਇਲ ਫੋਨ ਲਾਈ ਗੱਲਾਂ ਕਰਦੇ ਨਜ਼ਰ ਆਉਂਦੇ ਹਨ। ਜੇਕਰ ਕੋਈ ਸੇਵਾਦਾਰ ਕਿਸੇ ਸ਼ਰਧਾਲੂ ਨੂੰ ਅਜਿਹਾ ਕਰਨ ਤੋਂ ਰੋਕਦਾ ਹੈ ਤਾਂ ਕਈ ਵਾਰ ਸ਼ਰਧਾਲੂ ਝਗੜਾ ਕਰਨ ਤਕ ਵੀ ਜਾਂਦੇ ਹਨ। ਅਸੀਂ ਕਿਸੇ ਸਰਕਾਰੀ ਅਧਿਕਾਰੀ ਨੂੰ ਮਿਲਣ ਜਾਈਏ ਤਾਂ ਸਾਨੂੰ ਉਸ ਦੇ ਦਫ਼ਤਰ ਅੰਦਰ ਜਾਣ ਤੋਂ ਪਹਿਲਾਂ ਆਪਣਾ ਮੋਬਾਇਲ ਫ਼ੋਨ ਬੰਦ ਕਰਨਾ ਪੈਂਦਾ ਹੈ, ਪਰ ਕਿੱਡੀ ਅਜੀਬ ਗੱਲ ਹੈ ਕਿ

ਜਿਸ ਅਸਥਾਨ ਨੂੰ ਅਸੀਂ 'ਸੱਚੇ ਪਾਤਿਸ਼ਾਹ ਦਾ ਦਰ', 'ਇਸ ਧਰਤੀ 'ਤੇ ਸੱਚਖੰਡ' ਮੰਨਦੇ ਹਾਂ, ਉੱਥੇ ਜਾਣ ਲੱਗਿਆਂ ਅਸੀਂ ਮਰਯਾਦਾ ਦੀ ਪਾਲਣਾ ਜ਼ਰੂਰੀ ਨਹੀਂ ਸਮਝਦੇ। ਕਈ ਵਾਰ ਤਾਂ ਅਜਿਹਾ ਵੀ ਵੇਖਣ ਵਿਚ ਆਉਂਦਾ ਹੈ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਰੱਬੀ ਬਾਣੀ ਦੇ ਚੱਲ ਰਹੇ ਕੀਰਤਨ ਜਾਂ ਅਰਦਾਸ ਦੌਰਾਨ ਕਿਸੇ ਇਕ ਯਾਤਰੂ ਦੇ ਫੋਨ ਦੀ ਵੱਜ ਰਹੀ ਘੰਟੀ ਸਾਰਿਆਂ ਦੀਆਂ ਸੁਰਤੀਆਂ-ਬਿਰਤੀਆਂ ਭੰਗ ਕਰ ਦਿੰਦੀ ਹੈ। ਅਜਿਹੇ ਰੁਝਾਨ ਵਧਣ ਨਾਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਪਵਿੱਤਰ ਵਾਤਾਵਰਨ ਅਤੇ ਮਰਯਾਦਾ ਪ੍ਰਭਾਵਿਤ ਹੋਣ ਕਾਰਨ ਗੁਰੂ-ਘਰ ਦੇ ਸ਼ਰਧਾਵਾਨ ਪ੍ਰੇਮੀਆਂ ਦੇ ਮਨਾਂ ਨੂੰ ਭਾਰੀ ਠੇਸ ਪਹੁੰਚਦੀ ਹੈ। ਇਸ ਸਬੰਧੀ ਗਾਹੇ-ਬਗਾਹੇ ਗੁਰੂ-ਘਰ ਦੇ ਅਨੇਕਾਂ ਪ੍ਰੇਮੀ ਪ੍ਰਬੰਧਕਾਂ ਕੋਲ ਵੀ ਸ਼ਿਕਾਇਤਾਂ ਕਰਦੇ ਹਨ। ਪਿਛਲੇ ਦਿਨੀਂ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਕੰਢੇ ਇਕ ਯਾਤਰੂ ਵੱਲੋਂ ਯੋਗਾ ਕਰਨ ਦੀ ਤਸਵੀਰ ਅਤੇ ਕੁਝ ਮਨਚਲੇ ਮੁੰਡੇ-ਕੁੜੀਆਂ ਵਲੋਂ ਸ੍ਰੀ ਹਰਿਮੰਦਰ ਸਾਹਿਬ ਸਮੂਹ ਅੰਦਰ ਖਿਚਵਾਈਆਂ ਇਹੋ ਜਿਹੀਆਂ ਤਸਵੀਰਾਂ ਤੇ ਵੀਡੀਓ ਵਾਇਰਲ ਹੋਈਆਂ, ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਪਾਵਨ-ਪਵਿੱਤਰ ਰੂਹਾਨੀ ਵਾਤਾਵਰਨ, ਅਧਿਆਤਮਕ ਮਹੱਤਤਾ ਅਤੇ ਸਿੱਖ ਮਨਾਂ ਨੂੰ ਭਾਰੀ ਠੇਸ ਪਹੁੰਚਾਈ ਹੈ।

ਲੱਖਾਂ ਦੀ ਗਿਣਤੀ 'ਚ ਯਾਤਰੂਆਂ ਦੀ ਆਮਦ ਮੌਕੇ ਵੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਰੂਹਾਨੀ ਮਰਯਾਦਾ ਨੂੰ ਵੀ ਬਹਾਲ ਰੱਖਣਾ ਅਤੇ ਯਾਤਰੂਆਂ ਦੀ ਸਹੂਲਤ ਦਾ ਵੀ ਖ਼ਿਆਲ ਰੱਖਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਕਾਂ ਲਈ ਇਕ ਅਹਿਮ ਜ਼ਿੰਮੇਵਾਰੀ ਬਣ ਜਾਂਦੀ ਹੈ। ਜਿਸ ਕਾਰਨ ਪਿਛਲੇ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸ੍ਰੀ ਹਰਿਮੰਦਰ ਸਾਹਿਬ ਸਮੂਹ ਅੰਦਰ ਫ਼ੋਟੋਗ੍ਰਾਫ਼ੀ ਅਤੇ ਵੀਡੀਓਗ੍ਰਾਫ਼ੀ 'ਤੇ ਪਾਬੰਦੀ ਨੂੰ ਲਾਗੂ ਕਰਨ ਦਾ ਫ਼ੈਸਲਾ ਲੈਣਾ ਪਿਆ ਪਰ ਗੁਰਮਤਿ ਪਰੰਪਰਾ ਤੋਂ ਸੋਝੀਹੀਣ ਕੁਝ ਲੋਕਾਂ ਵਲੋਂ ਇਸ 'ਤੇ ਵਿਵਾਦ ਖੜ੍ਹਾ ਕਰਨ ਦੀ ਕੋਸ਼ਿਸ਼ ਵੀ ਕੀਤੀ ਗਈ। ਹਾਲਾਂਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਇਹ ਵੀ ਸਪੱਸ਼ਟ ਕੀਤਾ ਹੈ ਕਿ ਜੇਕਰ ਦੂਰ-ਦੁਰਾਡੇ ਤੋਂ ਆਇਆ ਕੋਈ ਸ਼ਰਧਾਲੂ ਮਰਯਾਦਾ 'ਚ ਰਹਿ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਯਾਦਗਾਰੀ ਤਸਵੀਰ ਲੈਣੀ ਚਾਹੇਗਾ ਤਾਂ ਸੇਵਾਦਾਰ ਉਸ ਦੀ ਸਹਾਇਤਾ ਵੀ ਕਰਨਗੇ, ਪਰ ਅਜਿਹੀ ਵੀਡੀਓਗ੍ਰਾਫ਼ੀ ਅਤੇ ਫ਼ੋਟੋਗ੍ਰਾਫ਼ੀ ਕਰਨ ਦੀ ਮਨਾਹੀ ਹੋਵੇਗੀ, ਜਿਸ ਨਾਲ 'ਸੱਚਖੰਡ ਸ੍ਰੀ ਹਰਿਮੰਦਰ ਸਾਹਿਬ' ਦੀ ਪਵਿੱਤਰ ਮਰਯਾਦਾ ਅਤੇ ਅਧਿਆਤਮਿਕ ਆਭਾ ਭੰਗ ਹੁੰਦੀ ਹੋਵੇ।

ਸੋ, ਸਾਨੂੰ ਵੀ ਇਹ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਹਰ ਅਸਥਾਨ ਦੀ ਆਪਣੀ ਮਹੱਤਤਾ ਹੁੰਦੀ ਹੈ, ਜਿਸ ਨੂੰ ਕਾਇਮ ਰੱਖਣ ਲਈ ਉੱਥੋਂ ਦੀ ਆਪਣੀ ਵਿਸ਼ੇਸ਼ ਮਰਯਾਦਾ ਹੁੰਦੀ ਹੈ। ਸਾਨੂੰ ਉੱਥੇ ਜਾਣ ਲੱਗਿਆਂ ਉਸ ਮਰਯਾਦਾ ਦੀ ਪਾਲਣਾ ਕਰਨੀ ਪੈਂਦੀ ਹੈ। ਇੱਥੋਂ ਤਕ ਕਿ ਪਾਰਲੀਮੈਂਟਾਂ, ਡੈਮਾਂ ਅਤੇ ਸੈਰ-ਸਪਾਟੇ ਦੀਆਂ ਮਹੱਤਵਪੂਰਨ ਥਾਵਾਂ 'ਤੇ ਵੀ

ਯਾਤਰਾ ਕਰਨ ਲਈ ਵਿਸ਼ੇਸ਼ ਨਿਯਮਾਂ ਦੀ ਪਾਲਣਾ ਕਰਨੀ ਪੈਂਦੀ ਹੈ ਅਤੇ ਸੁਰੱਖਿਆ ਕਾਰਨਾਂ ਕਰਕੇ ਫ਼ੋਟੋਗ੍ਰਾਫ਼ੀ/ ਵੀਡੀਓਗ੍ਰਾਫ਼ੀ 'ਤੇ ਵੀ ਪਾਬੰਦੀ ਹੁੰਦੀ ਹੈ। ਇਸੇ ਤਰ੍ਹਾਂ ਦੁਨੀਆ ਦਾ ਹਰੇਕ ਧਾਰਮਿਕ ਅਸਥਾਨ ਕਿਸੇ ਨਾ ਕਿਸੇ ਵਿਸ਼ੇਸ਼ਤਾ ਦਾ ਲਖਾਇਕ ਹੁੰਦਾ ਹੈ। ਉਸ ਵਿਸ਼ੇਸ਼ਤਾ ਨੂੰ ਬਹਾਲ ਰੱਖਣ ਲਈ ਉੱਥੋਂ ਦੀ ਵਿਸ਼ੇਸ਼ ਮਰਯਾਦਾ ਹੁੰਦੀ ਹੈ। ਕਈ ਧਰਮਾਂ ਦੇ ਅਸਥਾਨਾਂ 'ਤੇ ਜਾਣ ਲੱਗਿਆਂ ਮੋਬਾਇਲ ਫ਼ੋਨ ਤੱਕ ਵੀ ਬਾਹਰ ਰਖਵਾ ਲਏ ਜਾਂਦੇ ਹਨ। ਇਸ ਤਰ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਇਸ ਧਰਤੀ 'ਤੇ 'ਬੈਕੁੰਠ' ਹੈ, 'ਅਧਿਆਤਮਿਕਤਾ ਦਾ ਕੇਂਦਰ' ਹੈ ਅਤੇ ਇੱਥੇ ਲੱਖਾਂ ਸ਼ਰਧਾਲੂ ਜਗਤ-ਜਲੰਦੇ ਦੇ ਕੂੜ-ਤਮਾਸ਼ਿਆਂ, ਸੰਸਾਰੀ ਜੀਵਨ ਦੇ ਝਮੇਲਿਆਂ ਅਤੇ ਚਿੰਤਾਵਾਂ ਤੋਂ ਮੁਕਤੀ ਪਾਉਣ ਲਈ ਆਉਂਦੇ ਹਨ। ਇੱਥੇ ਸਾਰੇ ਸੰਸਾਰ ਤੋਂ ਨਿਵੇਕਲਾ ਤੇ ਅਦੁੱਤੀ ਅਧਿਆਤਮਿਕ ਵਾਤਾਵਰਨ ਅਤੇ ਰੂਹਾਨੀ ਸਹਿਜ, ਗੁਰੂ ਸਾਹਿਬਾਨ ਦੁਆਰਾ ਨੀਯਤ ਕੀਤੀ ਹੋਈ ਸੈਂਕੜੇ ਸਾਲ ਤੋਂ ਚੱਲੀ ਆ ਰਹੀ ਇਸ ਪਾਵਨ ਅਸਥਾਨ ਦੀ ਵਿਸ਼ੇਸ਼ ਪਵਿੱਤਰ ਮਰਯਾਦਾ ਕਾਰਨ ਹੀ ਕਾਇਮ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਕਰਨ ਵਾਲੇ ਹਰੇਕ ਯਾਤਰੂ ਨੂੰ ਆਪਣੀ ਯਾਤਰਾ ਸੁਹਾਵਨੀ ਅਤੇ ਸਫ਼ਲ ਬਣਾਉਣ ਲਈ ਉੱਥੋਂ ਦੀ ਮਰਯਾਦਾ ਅਤੇ ਪ੍ਰਬੰਧਾਂ ਵਿਚ ਸਹਿਯੋਗ ਦੇਣਾ ਚਾਹੀਦਾ ਹੈ। ਲੱਖਾਂ ਸ਼ਰਧਾਲੂਆਂ ਵਿੱਚੋਂ ਇਕੱਲੇ-ਇਕੱਲੇ 'ਤੇ ਸੇਵਾਦਾਰਾਂ ਵਲੋਂ ਨਿਗਰਾਨੀ ਰੱਖਣਾ ਅਸੰਭਵ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਲੱਗਿਆਂ ਸਾਨੂੰ ਇਹ ਖ਼ਿਆਲ ਰੱਖਣਾ ਚਾਹੀਦਾ ਹੈ ਕਿ ਨਿਰਮਲ ਤੇ ਪਵਿੱਤਰ ਜਲ ਦੇ ਐਨ ਵਿਚਕਾਰ ਸਜੀ ਸੁਨਹਿਰੀ ਚਮਕਦੀ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਕੰਵਲ ਦੇ ਫੁੱਲ ਵਾਂਗ ਸ਼ੋਭਾ ਪਾਉਦੀ ਹੈ ਅਤੇ ਦਰਸ਼ਨ ਕਰਨ ਆਏ ਸ਼ਰਧਾਲੂਆਂ ਨੂੰ ਵੀ ਇਸ ਸੰਸਾਰ ਅੰਦਰ ਰਹਿੰਦਿਆਂ ਕਮਲ ਦੇ ਫੁੱਲ ਵਾਂਗ ਨਿਰਲੇਪ, ਸਹਿਜ, ਸ਼ਾਂਤੀ, ਸੰਤੋਖ, ਪਵਿੱਤਰ ਅਤੇ ਆਪਣੇ ਮੂਲ ਨਾਲ ਸੁਰਤ-ਲੀਨ ਰਹਿਣ ਦਾ ਸੁਨੇਹਾ ਦਿੰਦੀ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਯਾਤਰਾ ਵੇਲੇ ਸਾਨੂੰ ਸੰਸਾਰੀ ਚੰਚਲ ਬਿਰਤੀਆਂ ਅਤੇ ਮਨੋਰੰਜਕ ਸੁਭਾਅ ਨੂੰ ਪਰਕਰਮਾ 'ਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਛੱਡ ਕੇ ਜਾਣਾ ਚਾਹੀਦਾ ਹੈ।

■

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੯ ਅਕਤੂਬਰ, ੨੦੧੮ ਨੂੰ ਗੁਰਦੁਆਰਾ ਭੰਡਾਰਾ ਸਾਹਿਬ, ਸ੍ਰੀ ਨਾਨਕਮਤਾ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੩੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਸ਼ਹੀਦ ਭਾਈ ਮੇਵਾ ਸਿੰਘ ਲੋਪੋਕੇ

*-ਸ. ਜੈਤੇਗ ਸਿੰਘ ਅਨੰਤ**

ਭਾਈ ਮੇਵਾ ਸਿੰਘ ਦਾ ਜਨਮ ਮਾਝੇ ਦੀ ਧਰਤੀ ਦੇ ਪਿੰਡ ਲੋਪੋਕੇ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਸੰਨ ੧੮੮੧ ਈ. ਨੂੰ ਪਿਤਾ ਸ. ਨੰਧ ਸਿੰਘ (ਔਲਖ) ਦੇ ਘਰ ਹੋਇਆ। ਉਹ ਪਹਿਲਾਂ ਕੁਝ ਦਿਨ ਚੀਨ ਦੇ ਸ਼ਹਿਰ ਸੰਘਾਈ ਰਹੇ ਫਿਰ ਭਾਈ ਵਰਿਆਮ ਸਿੰਘ ਦੇ ਨਾਲ ਸੰਨ ੧੯੦੬ ਵਿਚ ਕੈਨੇਡਾ ਦੇ ਸ਼ਹਿਰ ਵੈਨਕੂਵਰ ਪੁੱਜ ਗਏ। ਉਸ ਵਕਤ ਵੱਡੀ ਗਿਣਤੀ ਵਿਚ ਪਰਵਾਸੀ ਬਾਸ਼ਿੰਦੇ ਭਾਰਤ ਤੋਂ ਕੈਨੇਡਾ ਚੰਗੇ ਕੰਮਕਾਰ ਦੀ ਭਾਲ ਵਿਚ ਅਤੇ ਸੁਨਿਹਰੇ ਭਵਿੱਖ ਦੀ ਖਾਤਰ ਆ ਰਹੇ ਸਨ। ਉਨ੍ਹਾਂ ਇੱਥੇ ਆ ਕੇ ਲੰਬਰ ਦੇ ਕੰਮਕਾਰ 'ਗਰੀਨ ਚੇਨ ਆਫ਼ ਫਰੇਜਰ' ਮਿੱਲ ਜੋ ਵੈਸਟਮਨੀਸਟਰ ਨੇੜ੍ਹੇ ਸੀ, ਕੰਮ ਕਰਨਾ ਸ਼ੁਰੂ ਕਰ ਦਿੱਤਾ।

ਜਦੋਂ ਕੰਮਕਾਰ ਵਿਚ ਵਿਹਲ ਮਿਲਦੀ ਤਾਂ ਉਹ ਆਪਣੇ ਭਾਈਚਾਰੇ ਦੇ ਲੋਕਾਂ ਨੂੰ ਮਿਲਦੇ। ਇਸ ਤਰ੍ਹਾਂ ਉਹ ਆਪਣੇ ਭਾਈਚਾਰੇ ਦੇ ਸਿਰਕਰਦਾ ਆਗੂਆਂ ਦੇ ਸੰਪਕਰ ਵਿਚ ਆ ਗਏ। ਇੱਥੇ ਹੀ ਉਨ੍ਹਾਂ ਦਾ ਮੇਲ ਭਾਈ ਭਾਗ ਸਿੰਘ ਭੀਖੀਵਿੰਡ, ਭਾਈ ਬਲਵੰਤ ਸਿੰਘ ਖ਼ੁਰਦਪੁਰ ਤੇ ਹੋਰ ਅਨੇਕਾਂ ਗੁਰਸਿੱਖਾਂ ਨਾਲ ਹੋ ਗਿਆ। ਆਪ ਸਭ ਨੇ ਰਲਮਿਲ ਕੇ ਨੋਰਥ ਅਮਰੀਕਾ ਦੇ ਪਹਿਲੇ ਗੁਰੂ-ਘਰ ਦੀ ਸਥਾਪਨਾ ਵਿਚ ਵਿਸ਼ੇਸ਼ ਯੋਗਦਾਨ ਪਾਇਆ। ਜਿਸ ਦਾ ਰਸਮੀ ਉਦਘਾਟਨ ੧੯ ਜਨਵਰੀ, ੧੯੦੮ ਈ. ਨੂੰ ਹੋਇਆ। ਭਾਈ ਮੇਵਾ ਸਿੰਘ ਜੀ ਦਾ ਜੀਵਨ ਨਾਮ-ਸਿਮਰਨ ਤੇ ਭਗਤੀ ਵੱਲ ਜੁੜਿਆ ਹੋਇਆ ਸੀ। ਇਸ ਲਈ ਉਨ੍ਹਾਂ ਨੇ ੨੮ ਜੂਨ, ੧੯੦੮ ਈ. ਨੂੰ ਖੰਡੇ-ਬਾਟੇ ਦੀ ਪਾਹੁਲ ਲੈ ਕੇ ਅੰਮ੍ਰਿਤ-ਪਾਨ ਕਰ ਲਿਆ।

ਕੈਨੇਡਾ ਦੀ ਉਸ ਸਮੇਂ ਦੀ ਨਸਲੀ ਸਰਕਾਰ ਸਿੱਖਾਂ 'ਤੇ ਕੈਨੇਡਾ ਆਉਣ ਤੇ ਪਾਬੰਦੀ ਲਾ ਰਹੀ ਸੀ। ਕੈਨੇਡਾ ਵਿਚ ਰਹਿ ਰਹੇ ਭਾਰਤੀ ਮੂਲ ਦੇ ਲੋਕਾਂ ਨੂੰ ਇਹ ਯਕੀਨ ਹੋ ਚੁੱਕਾ ਸੀ ਕਿ ਉਨ੍ਹਾਂ ਨਾਲ ਨਸਲੀ ਵਿਤਕਰਾ ਇਸ ਲਈ ਹੋ ਰਿਹਾ ਹੈ ਕਿ ਉਹ ਗ਼ੁਲਾਮ ਦੇਸ਼ (ਭਾਰਤ) ਤੋਂ ਆਏ ਹਨ। ਉਧਰ ਅਮਰੀਕਾ ਵਿਚ ਗ਼ਦਰ ਲਹਿਰ ਦਾ ਆਗਾਜ਼ ਹੋ ਚੁੱਕਾ ਸੀ। ਵੈਨਕੂਵਰ ਵਿਖੇ ਇਮੀਗ੍ਰੇਸ਼ਨ ਅਫ਼ਸਰ ਹਾਪਕਿੰਸਨ ਕੈਨੇਡਾ ਆ ਚੁੱਕਾ ਸੀ। ਉਹ ਪੰਜਾਬ ਵਿਚ ਤੇ ਕਲੱਕਤੇ ਵਿਚ ਪੁਲਿਸ ਦੀ ਨੌਕਰੀ ਕਰਦਾ ਸੀ। ਉਹ ਇਕ ਇੰਗਲਿਸ਼ ਪਿਤਾ ਤੇ ਭਾਰਤੀ ਮਾਂ ਦਾ ਪੁੱਤਰ ਹੋਣ ਕਾਰਨ ਪੰਜਾਬੀ ਸਮਝ ਤੇ ਬੋਲ ਲੈਂਦਾ ਸੀ। ਉਸ ਨੇ ਭਾਰਤੀਆਂ ਨੂੰ ਪਾੜ੍ਹਨ ਲਈ ਬੇਲਾ ਸਿੰਘ ਵਰਗੇ ਗ਼ੱਦਾਰ ਖਰੀਦ ਲਏ ਸਨ। ਜਿਸ ਦਾ ਕੰਮ ਮੁਖ਼ਬਰੀ ਕਰਨ ਦਾ ਸੀ ਤੇ ਉਹ ਹਾਪਕਿੰਸਨ ਦਾ ਵੱਡਾ ਟਾਊਟ ਸੀ। ਜਿਸ ਨੂੰ ਭਾਰਤੀਆਂ ਦੀਆਂ ਮੀਟਿੰਗਾਂ ਵਿਚ ਸ਼ਾਮਲ ਹੋ ਕੇ ਰਿਪੋਰਟਾਂ ਦੇਣ ਦਾ ਕੰਮ ਸੌਂਪਿਆ ਗਿਆ ਸੀ।

---

**ਸਰੀ (ਕੈਨੇਡਾ)। ਮੋ: ੦੦੧-੭੭੮-੩੮੫-੮੧੪੧*

ਇਕ ਦਿਨ ੫ ਸਤੰਬਰ, ੧੯੧੪ ਈ. ਨੂੰ ਹਾਪਕਿੰਸਨ ਦੀ ਸ਼ਹਿ 'ਤੇ ਬੇਲਾ ਸਿੰਘ ਨੇ ਗੁਰਦੁਆਰਾ ਖਾਲਸਾ ਦੀਵਾਨ ਸੁਤਸਾਇਟੀ ਵੈਨਕੂਵਰ ਵਿਖੇ ਭਰੇ ਦੀਵਾਨ ਵਿਚ ਸੰਗਤਾਂ ਤੇ ਗੋਲੀਆਂ ਦਾ ਮੀਂਹ ਵਰ੍ਹਾਂ ਦਿੱਤਾ। ਜਿਸ ਨਾਲ ਭਾਈ ਬਦਨ ਸਿੰਘ ਤੇ ਭਾਈ ਭਾਗ ਸਿੰਘ ਨੂੰ ਸ਼ਹੀਦ ਕਰ ਦਿੱਤਾ ਤੇ ਪੰਜ ਸਿੰਘਾਂ ਨੂੰ ਫ਼ੱਟੜ ਕਰ ਦਿੱਤਾ। ਸਿੱਖ ਸੰਗਤਾਂ ਵਿਚ ਰੋਸ ਦੀ ਲਹਿਰ ਵੱਧ ਗਈ। ਭਾਈ ਮੇਵਾ ਸਿੰਘ ਨੇ ਗੁਰੂ-ਘਰ ਵਿਚ ਡੁੱਲੇ ਖ਼ੂਨ ਦਾ ਬਦਲਾ ਲੈਣ ਦੀ ਠਾਣ ਲਈ। ਬੇਲਾ ਸਿੰਘ 'ਤੇ ਮੁਕੱਦਮਾ ਚੱਲਿਆ ਤੇ ਜਿਸ ਦਿਨ ਬੇਲੇ ਦੇ ਕੇਸ ਦਾ ਫ਼ੈਸਲਾ ਹੋਣਾ ਸੀ ਤਾਂ ਹਾਪਕਿੰਸਨ ਬੇਲੇ ਦੇ ਬੇਕਸੂਰ ਹੋਣ ਦਾ ਬਿਆਨ ਦੇਣ ਲਈ ਕਚਹਿਰੀ ਵਿਚ ਪੁੱਜਾ। ਇਸ ਤੋਂ ਪਹਿਲਾਂ ਕਿ ਉਹ ਕੋਈ ਬਿਆਨ ਦੇ ਸਕਦਾ, ਭਾਈ ਮੇਵਾ ਸਿੰਘ ਨੇ ਹਾਪਕਿੰਸਨ ਨੂੰ ਗੋਲੀ ਦਾ ਨਿਸ਼ਾਨਾ ਬਣਾ ਕੇ ਕਚਹਿਰੀ ਵਿਚ ਢੇਰ ਕਰ ਦਿੱਤਾ।

ਭਾਈ ਮੇਵਾ ਸਿੰਘ ਲੋਪੋਕੇ 'ਤੇ ਹਾਪਕਿੰਸਨ ਦੇ ਕਤਲ ਦਾ ਕੇਸ ਚੱਲਿਆ। ਸਜ਼ਾ ਸੁਣਨ ਤੋਂ ਪਹਿਲਾਂ ਭਾਈ ਮੇਵਾ ਸਿੰਘ ਜੀ ਦਾ ਕਚਹਿਰੀ ਵਿਚ ਅੰਤਮ ਬਿਆਨ, ਗਿਆਨੀ ਕੇਸਰ ਸਿੰਘ ਦੇ ਨਾਵਲ ਵਿੱਚੋਂ ਇਸ ਪ੍ਰਕਾਰ ਹੈ:- "ਅਸੀਂ ਸਿੱਖ-ਸਿਪਾਹੀ ਹਾਂ। ਅਸੀਂ ਆਪਣੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸ ਗੁਰੂ ਸਾਹਿਬਾਨ ਦੀ ਜਿਉਂਦੀ ਜਾਗਦੀ ਰੂਹ (ਦਸਾਂ ਪਾਤਸ਼ਾਹੀਆਂ ਦੀ ਜੋਤ) ਸਮਝਦੇ ਹਾਂ। ਬੇਲੇ ਨੇ ਗੁਰਦੁਆਰਾ ਸਾਹਿਬ ਵਿਚ ਗੋਲੀ ਚਲਾ ਕੇ ਮੇਰੇ ਭਰਾਵਾਂ ਦਾ ਖ਼ੂਨ ਡੋਲ੍ਹਿਆ ਹੈ। ਜੇ ਤੁਹਾਡੇ ਚਰਚ ਵਿਚ ਕੋਈ ਦੁਸ਼ਟ ਗੋਲੀ ਚਲਾਏ ਤਾਂ ਕੀ ਤੁਸੀਂ ਉਸ ਨੂੰ ਛੱਡ ਦਿਓਗੇ? ਸਾਡੀ ਸਾਰੀ ਕੌਮ ਜਾਣਦੀ ਹੈ ਕਿ ਸਾਡੇ ਦੁੱਖਾਂ ਦਾ ਕਾਰਨ ਹਾਪਕਿੰਸਨ ਸੀ। ਮੈਂ ਉਸ ਨੂੰ ਗੋਲੀ ਮਾਰ ਕੇ ਇਕ ਨੇਕ ਕੰਮ ਕੀਤਾ ਹੈ। ਮੈਂ ਇਕ ਪੱਕਾ ਸਿੱਖ ਹੋਣ ਦੀ ਹੈਸੀਅਤ ਵਿਚ ਨਹੀਂ ਸੀ ਸਹਾਰ ਸਕਦਾ ਕਿ ਮੇਰੇ ਭੋਲੇ-ਭਾਲੇ ਬੇਗੁਨਾਹ ਲੋਕਾਂ ਨਾਲ, ਕੋਈ ਅਕਾਰਨ ਧੱਕਾ ਕਰੇ ਤੇ ਸਾਡੇ ਅਤੇ ਕੈਨੇਡੀਅਨ ਲੋਕਾਂ ਵਿਚਾਲੇ ਵਿਤਕਰੇ ਪੈਦਾ ਕਰੇ।"

ਜਦ ਮੇਵਾ ਸਿੰਘ ਨੇ ਆਪਣਾ ਬਿਆਨ ਖ਼ਤਮ ਕੀਤਾ ਤਾਂ ਜਸਟਿਸ ਨੇ ਜਿਊਰੀ ਨੂੰ ਮੇਵਾ ਸਿੰਘ ਨੂੰ ਕਾਤਲ ਠਹਿਰਾਉਣ ਦੀਆਂ ਹਦਾਇਤਾਂ ਦੇ ਕੇ ਕਚਹਿਰੀ ਭੰਗ ਕਰ ਦਿੱਤੀ। ਕੁਝ ਮਿੰਟਾਂ ਬਾਅਦ ਫਿਰ ਕੋਰਟ ਬੈਠੀ। ਜਿਊਰੀ ਨੇ ਸਰਬ-ਸੰਮਤੀ ਨਾਲ ਫ਼ੈਸਲਾ ਦਿੱਤਾ, "ਗਿਲਟੀ"। ਕਚਿਹਰੀ ਵਿਚ ਬਿਲਕੁਲ ਖ਼ਾਮੋਸ਼ੀ ਸੀ। ਜੱਜ ਨੇ ਆਪਣਾ ਹੁਕਮ ਸੁਣਾਇਆ, "ਹਾਪਕਿੰਸਨ ਦਾ ਕਾਤਲ ਹੋਣਾ ਤੂੰ ਆਪ ਮੰਨਿਆ ਹੈਂ। ਇਹ ਕੋਰਟ ਤੈਨੂੰ ਦੋਸ਼ੀ ਸਮਝ ਕੇ ਮੌਤ ਦੀ ਸਜ਼ਾ ਦਿੰਦੀ ਹੈ। ਤੈਨੂੰ ੧੧ ਜਨਵਰੀ, ੧੯੧੫ ਈ. ਨੂੰ ਫ਼ਾਂਸੀ ਦਿੱਤੀ ਜਾਵੇਗੀ।"

ਭਾਈ ਮੇਵਾ ਸਿੰਘ ਨੇ ਫ਼ਾਂਸੀ ਦਾ ਹੁਕਮ ਸੁਣ ਕੇ ਜੈਕਾਰਾ ਬੁਲਾਇਆ, "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ" ਉਸ ਦੇ ਜੈਕਾਰੇ ਦੀ ਗੂੰਜ ਕਚਹਿਰੀ ਦੀਆਂ ਕੰਧਾਂ ਪਾੜ ਕੇ ਸਾਰੇ ਆਲਮੀ ਜਗਤ ਵਿਚ ਫ਼ੈਲ ਗਈ।

■

# ਕਰਤਾਰਪੁਰ ਸਾਹਿਬ ਦੀ ਇਤਿਹਾਸਿਕ ਮਹੱਤਤਾ

*-ਸ. ਹਰਵਿੰਦਰ ਸਿੰਘ ਖਾਲਸਾ**

ਭਾਰਤ ਦੇਸ਼ ੧੯੪੭ ਈ. ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ। ਪਾਕਿਸਤਾਨ ਵਿਚ ਰਹਿ ਰਹੇ ਸਿੱਖ ਤੇ ਹਿੰਦੂ ਆਪਣੀਆਂ ਕੀਮਤੀ ਜਾਇਦਾਦਾਂ ਪਾਕਿਸਤਾਨ ਛੱਡ ਕੇ ਭਾਰਤ ਵੱਲ ਤੁਰ ਪਏ। ਸਿੱਖ ਆਪਣੇ ਪ੍ਰਾਣਾਂ ਨਾਲੋਂ ਵੱਧ ਪਿਆਰੇ ਇਤਿਹਾਸਿਕ ਅਤੇ ਧਾਰਮਿਕ ਅਸਥਾਨਾਂ ਨੂੰ ਛੱਡ ਭਾਰਤ ਵਿਚ ਆ ਵੱਸੇ। ਪਾਕਿਸਤਾਨ ਵਿਚ ਸਿੱਖਾਂ ਦੇ ਸੈਂਕੜੇ ਧਾਰਮਿਕ ਅਤੇ ਇਤਿਹਾਸਿਕ ਸਥਾਨ ਹਨ। ਕਰਤਾਰਪੁਰ ਸਾਹਿਬ ਦਾ ਗੁਰਦੁਆਰਾ ਉਨ੍ਹਾਂ ਵਿੱਚੋਂ ਇਕ ਹੈ। ਖਾਲਸਾ-ਪੰਥ ਪਿਛਲੇ ੭੧ ਸਾਲਾਂ ਤੋਂ ਹਰ ਸਮੇਂ ਅਰਦਾਸ ਕਰਦਾ ਹੋਇਆ ਵਾਹਿਗੁਰੂ ਅੱਗੇ ਜੋਦੜੀ ਕਰਦਾ ਹੈ ਕਿ:-

"ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ-ਦੀਦਾਰ ਤੇ ਸੇਵਾ-ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।"

ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਦੇਸ਼ ਦੀ ਅਜ਼ਾਦੀ ਦੀ ਖੁਸ਼ੀ ਵਿਚ ਗੁਰੂ-ਪੰਥ ਦੇ ਉੱਜਲ ਭਵਿੱਖ ਨੂੰ ਮੁੱਖ ਰੱਖ ਕੇ ਨਵੰਬਰ ੧੯੪੮ ਈ. ਦੀ ਦੀਪਮਾਲਾ ਸਮੇਂ ਇਕ ਹੁਕਮਨਾਮਾ ਜਾਰੀ ਹੋਇਆ ਸੀ:

> "ਅੰਮ੍ਰਿਤਸਰ ਦੀਪਮਾਲਾ ਦੇ ਵਾਰਸ਼ਿਕ ਇਕੱਠ ਉੱਤੇ ਦੂਰ-ਨੇੜੇ ਤੋਂ ਆਈ ਸਿੱਖ ਸੰਗਤ ਦੀ ਸੇਵਾ ਵਿਚ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਸੰਦੇਸ਼:
>
> ਸਾਡਾ ਭਾਰਤ ਬਦੇਸ਼ੀ ਗ਼ੁਲਾਮੀ ਤੋਂ ਅਜ਼ਾਦ ਹੋ ਚੁੱਕਾ ਹੈ ਤੇ ਅਜ਼ਾਦੀ ਦੀ ਭੇਟਾ ਸਿੱਖ ਸੰਗਤ ਨੇ ਬਹੁਤ ਦਿੱਤੀ ਹੈ। ਅਜ਼ਾਦ ਭਾਰਤ ਵਿਚ ਅਸਾਂ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣਾ ਹੈ ਅਤੇ ਦੇਸ਼ ਨੂੰ ਤਰੱਕੀ ਦੇ ਸਿਖ਼ਰ ਉੱਤੇ ਪਹੁੰਚਾਉਣਾ ਹੈ। ਇਸ ਲਈ ਸਿੱਖ ਸੰਗਤ ਨੂੰ ਅਗਲੇ ਸਾਲ ਹੇਠ ਲਿਖੀਆਂ ਗੱਲਾਂ ਵੱਲ ਖ਼ਾਸ ਧਿਆਨ ਦੇਣਾ ਚਾਹੀਦਾ ਹੈ:-
>
> ੧. ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਤੇ ਮਾਸੂਮ ਹਿੰਦੀ ਭੈਣਾਂ ਦੀ ਅਜ਼ਾਦੀ ਲਈ ਅਕਾਲ ਪੁਰਖ ਅੱਗੇ ਅਰਦਾਸ ਕਰਨੀ।
>
> ੨. ਪਾਕਿਸਤਾਨ ਵਿਚ ਘਰ-ਘਾਟ ਲੁਟਾ ਆਏ ਭਰਾਵਾਂ ਦੇ ਮੁੜ ਵਸਾਉਣ ਲਈ ਉੱਦਮ ਤੇ ਸਹਾਇਤਾ ਕਰਨੀ।

**ਕੋਠੀ ਨੰ: ਏ-੨੪, ਕਰਤਾਰ ਕਲੋਨੀ, ਗੋਨਿਆਣਾ ਰੋਡ, ਬਠਿੰਡਾ। ਮੋ: +੯੧੯੮੧੫੫-੩੩੭੨੫*

੩. ਦੇਸ਼ ਦੀ ਰੱਖਿਆ ਲਈ ਫੌਜੀ ਸਿੱਖਿਆ ਲੈਣੀ।

੪. ਸ਼ਰਾਬ-ਮੀਟ ਦਾ ਤਿਆਗ ਕਰਨਾ।"

ਉਸ ਸਮੇਂ ਤੋਂ ਸਿੱਖ ਸੰਗਤਾਂ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ-ਦੀਦਾਰੇ ਲਈ ਅਰਦਾਸੇ ਕਰਦੀਆਂ ਆ ਰਹੀਆਂ ਹਨ। ਉਸ ਸਮੇਂ ਜਥੇਦਾਰ ਮੋਹਨ ਸਿੰਘ ਨਾਗੋਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਨ।

ਕਰਤਾਰਪੁਰ ਦਾ ਅਸਥਾਨ ਵੀ ਉਨ੍ਹਾਂ ਵਿੱਚੋਂ ਹੈ; ਜਿਸ ਨਾਲੋਂ ਪੰਥ ਨੂੰ ਵਿਛੋੜਿਆ ਗਿਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਨੇ ਪਹਿਲੀ ਉਦਾਸੀ ਤੋਂ ਬਾਅਦ ਹੀ ਦੇਖ ਲਿਆ ਸੀ ਕਿ ਜੋ ਕੁਝ ਉਹ ਲੋਕਾਂ ਨੂੰ ਪ੍ਰਚਾਰ ਆਏ ਹਨ, ਉਸ ਦਾ ਪ੍ਰਤੱਖ ਪ੍ਰਮਾਣ ਦੇਣ ਲਈ ਕੋਈ ਨਾ ਕੋਈ ਥਾਂ ਕਾਇਮ ਕਰਨਾ ਜ਼ਰੂਰੀ ਹੈ। ਤਲਵੰਡੀ ਇਕ ਪਾਸੇ ਸੀ, ਗੁਰੂ ਜੀ ਨੇ ਰਾਵੀ, ਚਨਾਬ ਤੇ ਪਹਾੜੀ ਇਲਾਕੇ ਦੇ ਨੇੜੇ ਕੋਈ ਥਾਂ ਚੁਣਨ ਲਈ ਸੋਚਿਆ। ਉਸ ਸਮੇਂ ਬਾਬਰ ਐਮਨਾਬਾਦ ਤੋਂ ਵਾਪਸ ਚਲਾ ਗਿਆ ਸੀ, ਪਰ ਉਸ ਦਾ ਹਮਲਾ ਕੋਈ ਆਖਰੀ ਹਮਲਾ ਨਹੀਂ ਸੀ। ਜਰਨੈਲੀ ਸੜਕ ਦੇ ਨੇੜੇ ਕਿਸੇ ਸਥਾਨ ਦਾ ਨਿਰਮਾਣ ਕਰਨਾ ਉਸ ਜੁਗ-ਗਰਦੀ ਜ਼ਮਾਨੇ ਵਿਚ ਉੱਚਿਤ ਨਹੀਂ ਸੀ। ਕਰਤਾਰਪੁਰ ਦਾ ਸਾਰਾ ਇਲਾਕਾ ਦੱਬਿਆ ਹੋਇਆ ਅਤੇ ਪਛੜਿਆ ਹੋਇਆ ਸੀ। ਜਿਸ ਥਾਂ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਨੇ ਚੁਣਿਆ, ਉਹ ਕਲਾਨੌਰ ਦੇ ਪਰਗਨੇ ਵਿਚ ਪੈਂਦਾ ਸੀ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਨੀ ਚੰਦ ਨੂੰ ਸੁਮਾਰਗ ਪਾ ਕੇ ਲਾਹੌਰ ਤੋਂ ਰਾਵੀ ਦੇ ਖੱਬੇ ਕਿਨਾਰੇ ਦੇ ਨਾਲ-ਨਾਲ ਚੱਲਦੇ ਹੋਏ 'ਪੱਖੋ ਕੇ ਰੰਧਾਵੇ' ਪਹੁੰਚ ਕੇ ਪਿੰਡ ਤੋਂ ਬਾਹਰ ਇਕ ਬੋਹੜ ਹੇਠਾਂ ਬੈਠ ਗਏ। ਅੱਜਕਲ੍ਹ ਜੋ ਡੇਰਾ ਬਾਬਾ ਨਾਨਕ ਕਸਬਾ ਹੈ, ਇਸ ਦੇ ਬਿਲਕੁਲ ਨਾਲ ਹੀ ਪਿੰਡ ਪੱਖੋਕੇ ਹੈ, ਜਿੱਥੋਂ ਦਾ ਮਸ਼ਹੂਰ ਸਿੱਖ ਅਜਿੱਤਾ ਰੰਧਾਵਾ ਹੋਇਆ ਹੈ। ਜਿਸ ਕੋਲ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਆਇਆ ਕਰਦੇ ਸਨ। ਇੱਥੋਂ ੧੨ ਕਿਲੋਮੀਟਰ ਦੂਰ ਕਲਾਨੌਰ ਹੈ, ਜਿੱਥੇ ਅਕਬਰ ਬਾਦਸ਼ਾਹ ਦੀ ਤਾਜਪੋਸ਼ੀ ਹੋਈ ਸੀ। ਪੱਖੋ ਕੇ ਰੰਧਾਵੇ ਪਿੰਡ ਗੁਰੂ ਜੀ ਦਾ ਸਹੁਰਾ ਮੂਲਾ ਚੋਣਾ ਪਟਵਾਰੀ ਰਹਿੰਦਾ ਸੀ ਅਤੇ ਇਸ ਸਮੇਂ ਮਾਤਾ ਸੁਲੱਖਣੀ ਜੀ ਤੇ ਦੋਵੇਂ ਸਾਹਿਬਜ਼ਾਦੇ ਵੀ ਇੱਥੇ ਹੀ ਰਹਿੰਦੇ ਸਨ। ਜਦ ਮੂਲੇ ਚੋਣੇ ਨੂੰ ਪਤਾ ਲੱਗਿਆ ਕਿ ਗੁਰੂ ਨਾਨਕ ਪਾਤਸ਼ਾਹ ਜੀ ਬਾਹਰ ਬੋਹੜ ਹੇਠਾਂ ਫ਼ਕੀਰੀ ਭੇਸ ਵਿਚ ਬੈਠੇ ਹੋਏ ਹਨ, ਤਾਂ ਉਹ ਪਿੰਡ ਦੇ ਚੌਧਰੀ ਅਜਿੱਤੇ ਰੰਧਾਵੇ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਆਏ ਅਤੇ ਬਹੁਤ ਵੱਧ-ਘੱਟ ਗੱਲਾਂ ਕੀਤੀਆਂ। ਪਰ ਕੁਝ ਦਿਨ੍ਹਾਂ ਬਾਅਦ ਗੁਰੂ ਸਾਹਿਬ ਨੇ ਕਰਤਾਰਪੁਰ ਵਸਾਉਣ ਦਾ ਵਿਚਾਰ ਭਾਈ ਅਜਿੱਤੇ ਰੰਧਾਵੇ ਨੂੰ ਦੱਸਿਆ। ਉਹ ਨਾ ਸਿਰਫ ਖੁਸ਼ ਹੋਇਆ, ਸਗੋਂ ਸਾਰੇ ਪਿੰਡਾਂ ਕੋਲੋਂ ਜ਼ਮੀਨ ਵੀ ਲੈ ਦਿੱਤੀ। ਭਾਈ ਅਜਿੱਤੇ ਰੰਧਾਵੇ ਨੇ ਗੁਰੂ ਜੀ ਦੇ ਨਿਵਾਸ ਵਾਸਤੇ ਛੇਤੀ ਹੀ ਕੋਠੇ ਪਾ ਦਿੱਤੇ। ਇਤਿਹਾਸ ਵਿਚ ਜ਼ਿਕਰ ਹੈ ਕਿ ੧੩ ਮਾਘ ਸੰਮਤ ੧੫੭੨ ਨੂੰ ਮੋੜੀ ਗੱਡੀ, ਇਸ ਤਰ੍ਹਾਂ ਇਹ ਜਨਵਰੀ ਦੀ ੯ ਤਾਰੀਖ ਸੰਨ ੧੫੧੬ ਈ. ਬਣਦਾ ਹੈ।

ਇਕ ਵਾਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਭਾਈ ਮਰਦਾਨਾ ਜੀ ਕੀਰਤਨ ਕਰਨ ਵਿਚ ਮਗਨ ਸਨ ਅਤੇ ਇਹ ਕੀਰਤਨ ਸੁਣ ਕੇ ਉਸ ਸਥਾਨ 'ਤੇ ਦੁਨੀ ਚੰਦ ਨਾਂਅ ਦੇ ਵਿਅਕਤੀ ਦੀ ਪਤਨੀ ਮੀਤੋ ਆਈ ਤੇ ਉਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਬੇਹੱਦ ਪ੍ਰਭਾਵਿਤ ਹੋਈ। ਉਸ ਨੇ ਇਸ ਸੰਬੰਧੀ ਆਪਣੇ ਪਤੀ ਦੁਨੀ ਚੰਦ ਨਾਲ ਗੁਰੂ ਨਾਨਕ ਸਾਹਿਬ ਜੀ ਦੀ ਇਸ ਇਲਾਕੇ ਵਿਚ ਆਮਦ ਬਾਰੇ ਗੱਲ ਕੀਤੀ। 'ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ' ਵਿਚ ਜ਼ਿਕਰ ਹੈ ਕਿ :

"ਜੇ ਕੋਈ ਸੁਨੈ ਸੋ ਸਭੁ ਆਵੈ। ਲੋਕੁ ਆਖਣ, 'ਕੋਈ ਖੁਦਾਇ ਦਾ ਫਕੀਰ ਪੈਦਾ ਹੋਇਆ ਹੈ। ਨਾਨਕ ਨਾਉ ਹੈ ਅਤੇ ਆਪਣੇ ਖੁਦਾਇ ਨਾਲ ਰੱਤਾ ਹੈ।' ਲੋਕੁ ਬਹੁਤੁ ਜੁੜਿ ਆਏ। ਜੋ ਆਵੈ ਸੋ ਪਰਚ ਜਾਵੈ ਅਤੇ ਮੁਰੀਦ ਭੀ ਹੋਵਨੁ। ਜੋ ਬਾਬਾ ਸਲੋਕੁ ਕਹਿੰਦਾ ਸਾ ਸੋ ਪਰਗਟ ਹੋਏ। ਏਹੁ ਸਲੋਕੁ ਫਕੀਰ ਦਾਨਿਆਂ ਨਾਲ ਗਾਂਵਦੇ ਸੇ:

*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥* *(ਪੰਨਾ ੯੫੩)*

ਤਬ ਬਹੁਤੁ ਉਸਤਤੁ ਹੋਈ, ਜੋ ਕੋਈ ਹਿੰਦੂ, ਮੁਸਲਮਾਨ ਆਵੈ-ਜੋਗੀ, ਸੰਨਿਆਸੀ, ਬ੍ਰਹਮੁਚਾਰੀ, ਤਪੀਏ, ਤਪੀਸਰੁ, ਦਿਗੰਬਰੁ, ਬੈਸਨੋ, ਉਦਾਸੀ, ਗ੍ਰਿਹਸਤੀ, ਬੈਰਾਗੀ, ਖਾਨ ਖਵੀਨ, ਉਮਰਾਉ, ਕਰੋੜੀਏ, ਭੂਮੀਏ ਜੋ ਕੋਈ ਆਵੈ ਸੋ ਤਰ ਜਾਇ। ਸਭੁ ਲੋਕੁ ਉਸਤਤੁ ਕਰਨ। ਜਿੱਥੇ ਬਾਬਾ ਰਹਿੰਦਾ ਸੀ ਉਸ ਗਿਰਾਂਉਂ ਪਾਸ ਇਕ ਕਰੋੜੀਆ ਰਹਿੰਦਾ ਸੀ। ਉਨੁ ਕਹਿਆ, ਜੋ, "ਏਹੁ ਕਉਨ ਹੈ, ਜੁ ਸਭੁ ਇਸ ਦਾ ਨਾਉ ਲੈਂਦੇ ਹੈਨ? ਹਿੰਦੂ ਤਾਂ ਖਰਾਬੁ ਕੀਏ ਥੇ, ਪਰ ਮੁਸਲਮਾਨਾਂ ਭੀ ਈਮਾਨ ਖੋਇਆ। ਕਿਆ ਈਮਾਨੁ ਹੈ ਮੁਸਲਮਾਨਾ ਕਾ, ਜੋ ਇਸ ਉਪਰ ਈਮਾਨ ਰਖਦੇ ਹੈਨ, ਪਰ ਚਲੋ ਬੰਨਿ ਲੈ ਆਵੀਐ।"

ਲਾਹੌਰ ਦਾ ਰਹਿਣ ਵਾਲਾ ਇਕ ਖੱਤਰੀ ਦੁਨੀ ਚੰਦ ਕਲਾਨੌਰ ਪਰਗਨੇ ਦਾ ਹਾਕਮ ਸੀ। ਉਹ ਕਰੋੜੀ ਮੱਲ ਦੇ ਨਾਮ ਨਾਲ ਮਸ਼ਹੂਰ ਸੀ। ਕਰੋੜੀ ਮੱਲ ਗੁਰੂ ਸਾਹਿਬ ਜੀ ਨਾਲ ਈਰਖਾ ਕਰਨ ਲੱਗ ਪਿਆ। ਇਕ ਦਿਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰਨ ਦੇ ਮਕਸਦ ਨਾਲ ਜਦੋਂ ਰਵਾਨਾ ਹੋਇਆ ਤਾਂ ਘੋੜੇ ਦੀ ਰਕਾਬ ਤੋਂ ਪੈਰ ਤਿਲਕਣ ਕਾਰਨ ਡਿੱਗ ਪਿਆ ਤੇ ਬੇਇੱਜ਼ਤ ਹੋਇਆ। ਅਗਲੇ ਦਿਨ ਫਿਰ ਜਦੋਂ ਦੁਬਾਰਾ ਚੜ੍ਹਿਆ ਤਾਂ ਰਸਤੇ ਵਿਚ ਦਿਸਣਾ ਬੰਦ ਹੋ ਗਿਆ। ਫਿਰ ਜਦ ਹੰਕਾਰ ਖ਼ਤਮ ਹੋ ਗਿਆ ਤਾਂ ਨਿਮਾਣਾ ਬਣ ਕੇ ਨੰਗੇ ਪੈਰੀਂ ਗੁਰੂ ਸਾਹਿਬ ਜੀ ਦੀ ਸ਼ਰਨ ਗਿਆ ਅਤੇ ਦਰਸ਼ਨ ਕਰ ਕੇ ਸ਼ਰਧਾਲੂ ਬਣ ਗਿਆ। ਪਿੰਡ ਦਾ ਪਟਾ ਲਿਖਾ ਕੇ ਉਸ ਨੇ ਆਪ ਸੂਬੇ ਤੋਂ ਤਸਦੀਕ ਕਰਵਾ ਲਿਆਂਦਾ। ਕਰੋੜੀ ਮੱਲ ਨੇ ਧਰਮਸ਼ਾਲਾ ਵੀ ਬਣਵਾਈ। ਕਰੋੜੀ ਮੱਲ ਦੀ ਔਲਾਦ ਵਿੱਚੋਂ ਹੀ ਭਗਤ ਰਾਮ ਹੋਇਆ ਹੈ ਜੋ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਬਖ਼ਸ਼ੀ ਸੀ।

ਕਰਤਾਰਪੁਰ ਵੱਸਣ ਸਮੇਂ ਜਦ ਕਟੱੜ ਖਿਆਲਾਂ ਦੇ ਮੁਸਲਮਾਨਾਂ ਨੇ ਰੌਲਾ

ਪਾਇਆ ਸੀ ਤਾਂ ਕਰੋੜੀ ਮੱਲ ਸਭ ਤੋਂ ਮੂਹਰੇ ਸੀ। ਮੁਫ਼ਤੀ ਅਲੀ ਉਦ ਦੀਨ ਨੇ 'ਇਬਰਤ ਨਾਮਾ' ਭਾਗ ਤੀਜੇ ਵਿਚ ਲਿਖਿਆ ਹੈ ਕਿ "ਕਰੋੜੀ ਮੱਲ ਇਹ ਆਖੀ ਫਿਰਦਾ ਸੀ ਕਿ ਇਹ ਅਜ਼ੀਬ ਮਹਾਂਪੁਰਸ਼ ਹੈ ਜਿਸ ਨੇ ਕਿ ਹਿੰਦੂ-ਮੁਸਲਮਾਨ ਦੋਹਾਂ ਦੇ ਧਰਮਾਂ ਵਿਚ ਹਲਚਲ ਮਚਾ ਦਿੱਤਾ ਹੈ। ਕੱਢ ਦਿਓ ਇਸ ਨੂੰ ਇੱਥੋਂ।" ਪਰ ਫਿਰ ਗੁਰੂ ਜੀ ਦੀ ਅਜ਼ਮਤ ਦੇਖ ਕੇ ਗੁਰੂ ਪਾਤਸ਼ਾਹ ਦਾ ਹੀ ਹੋ ਗਿਆ।

ਕਰਤਾਰਪੁਰ ਦੇ ਵੱਸਣ ਨਾਲ ਹੀ ਤਲਵੰਡੀ ਦੀ ਬਹੁਤੀ ਵੱਸੋਂ ਕਰਤਾਰਪੁਰ ਆ ਗਈ। ਉੱਥੇ ਧਰਮਸ਼ਾਲਾ ਦੇ ਬਣ ਜਾਣ ਕਾਰਨ ਆਏ-ਗਏ ਨੂੰ ਠਹਿਰਨਾ ਕੋਈ ਔਖਾ ਨਹੀਂ ਸੀ। ਹਰ ਰੋਜ਼ ਕੀਰਤਨ ਹੁੰਦਾ। ਸਵੇਰ ਸਮੇਂ ਜਪੁਜੀ ਦਾ ਪਾਠ ਹੁੰਦਾ, ਦਿਨ ਦੇ ਸਮੇਂ ਕੀਰਤਨ ਅਤੇ ਸ਼ਾਮ ਨੂੰ ਸੋਦਰ ਤੇ ਆਰਤੀ ਗਾਈ ਜਾਂਦੀ।

ਮੁਨਸ਼ੀ ਸੋਹਣ ਲਾਲ ਦਾ ਕਹਿਣਾ ਹੈ ਕਿ ਆਤਮਿਕ ਸ਼ਾਂਤੀ ਲਈ ਹਰ ਸ਼ਹਿਰ ਤੇ ਹਰ ਪ੍ਰਾਂਤ ਦੇ ਲੋਕ ਆਪ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੇ ਤੇ ਖੁਸ਼ੀਆਂ ਪ੍ਰਾਪਤ ਕਰਦੇ। ਆਪ ਜੀ ਦੇ ਦੀਦਾਰ ਸਦਕਾ ਉਨ੍ਹਾਂ ਦੀਆਂ ਅੱਖਾਂ ਵਿਚ ਜਲਵਾ ਤੇ ਨੂਰਾਨੀ ਚਮਕ ਆ ਜਾਂਦੀ।

ਇਸ ਅਸਥਾਨ 'ਤੇ ਗੁਰੂ ਸਾਹਿਬ ਦੀਆਂ ਸਰਗਰਮੀਆਂ ਬਾਰੇ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀਆਂ ਦੋ ਪਉੜੀਆਂ ੩੮ ਅਤੇ ੪੫ ਵਿਚ ਇਸ ਤਰ੍ਹਾਂ ਰੋਸ਼ਨੀ ਪਾਈ ਹੈ:

*-ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ। . . .*
*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।*
*ਗੁਰਮੁਖਿ ਭਾਰਿ ਅਥਰਬਣਿ ਤਾਰਾ॥੩੮॥ (ਵਾਰ ੧:੩੮)*
*-ਜਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰਿਪੁਰੇ ਨੋ ਆਇਆ।*
*ਚੜ੍ਹੇ ਸਵਾਈ ਦਿਹਿ ਦਿਹੀ ਕਲਿਜੁਗਿ ਨਾਨਕ ਨਾਮੁ ਧਿਆਇਆ॥ . . .*
*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ॥*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ। . . .(ਵਾਰ ੧:੪੫)*

ਕਰਤਾਰਪੁਰ ਆ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪੀਰਾਂ-ਫਕੀਰਾਂ ਵਾਲੇ ਕੱਪੜੇ ਲਾਹ ਦਿੱਤੇ ਤੇ ਆਮ ਸੰਸਾਰੀ ਲੋਕਾਂ ਵਾਲੇ ਕੱਪੜੇ ਪਾ ਲਏ, ਪਰ ਆਪਣੀਆਂ ਉਦਾਸੀਆਂ (ਪ੍ਰਚਾਰ ਫੇਰੀਆਂ) ਪੂਰੀਆਂ ਕਰਨ ਤੋਂ ਬਾਅਦ ਹੀ ਗੁਰੂ ਜੀ ਪੱਕੇ ਤੌਰ 'ਤੇ ਕਰਤਾਰਪੁਰ ਰਹਿਣ ਲੱਗੇ ਸੀ। ਸੋਢੀ ਮਿਹਰਬਾਨ ਵਾਲੀ ਸਾਖੀ ਮੁਤਾਬਕ ਸਵੇਰੇ-ਸ਼ਾਮ ਕੀਰਤਨ ਹੁੰਦੇ, ਬਾਣੀਆਂ ਪੜ੍ਹੀਆਂ ਜਾਂਦੀਆਂ ਸਨ।

ਕਰਤਾਰਪੁਰ ਸਾਹਿਬ ਸਿੱਖੀ ਦਾ ਸਭ ਤੋਂ ਪਹਿਲਾ ਸਥਾਨ ਹੈ; ਜੋ ਪਾਕਿਸਤਾਨ

ਦੀ ਸਰਹੱਦ ਅੰਦਰ ਰਾਵੀ ਦਰਿਆ ਕੰਢੇ ਮੌਜੂਦ ਹੈ। ਇੱਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ੧੮ ਸਾਲ ਰਹੇ ਤੇ ਸੱਚ ਦੇ ਧਰਮ ਦਾ ਉਪਦੇਸ਼ ਦਿੱਤਾ। ਕਰਤਾਰਪੁਰ ਵੱਸਣ ਤੋਂ ਬਾਅਦ ਰੋਜ਼ਾਨਾ ਬਹੁਤ ਸਾਰੀ ਸੰਗਤ ਪਹੁੰਚਦੀ ਤੇ ਦਰਸ਼ਨ-ਦੀਦਾਰੇ ਕਰਦੀ। ਸੰਗਤ ਗੁਰੂ ਜੀ ਦੇ ਕੋਲ ਰਹਿ ਕੇ ਮਨ ਦੇ ਸ਼ੰਕੇ ਦੂਰ ਕਰਦੀ। ਭਾਈ ਗੁਰਦਾਸ ਜੀ ਨੇ ਵੀਹ ਸਿੱਖਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੇ ਜੀਵਨ-ਪਦਵੀ ਪਾਈ। ਉਨ੍ਹਾਂ ਵਿਚ— ਭਾਈ ਤਾਰੂ ਜੀ, ਭਾਈ ਮੂਲਾ ਕੀੜ, ਭਾਈ ਪ੍ਰਿਥਾ, ਭਾਈ ਪੇਡਾ, ਭਾਈ ਰਾਮਾ ਡਿਡੀ, ਭਾਈ ਦੌਲਤ ਖਾਨ, ਭਾਈ ਮਾਲੋ, ਭਾਈ ਮਾਂਗਾ ਜੀ, ਭਾਈ ਕਾਲੂ ਖੱਤਰੀ, ਭਾਈ ਭਗਤਾ ਜਾਪੂ, ਭਾਈ ਵੰਸੀ, ਭਾਈ ਸੀਹਾਂ, ਭਾਈ ਗੱਜਣ ਉੱਪਲ, ਭਾਈ ਭਗੀਰਥ, ਭਾਈ ਅਜਿੱਤਾ, ਬਾਬਾ ਬੁੱਢਾ ਜੀ, ਭਾਈ ਪਿਰਾਣਾ ਜੀ ਅਤੇ ਭਾਈ ਜੋਧ ਜੀ ਦਾ ਨਾਮ ਆਉਂਦਾ ਹੈ। ਭਾਈ ਗੁਰਦਾਸ ਜੀ ਨੇ ਇਸ ਸੂਚੀ ਰਾਹੀਂ ਦੱਸਿਆ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੋਲ ਹਰੇਕ-ਜਾਤ, ਹਰੇਕ-ਪਾਤ, ਹਰੇਕ-ਦੇਸ਼, ਹਰੇਕ-ਧਰਮ, ਹਰੇਕ-ਪ੍ਰਕਾਰ ਦੇ ਲੋਕ ਆਉਂਦੇ ਅਤੇ ਉਪਦੇਸ਼ ਪ੍ਰਾਪਤ ਕਰ ਕੇ ਆਪਣਾ ਜੀਵਨ ਸੁਆਰਦੇ। ਮੁਹਸਨ ਫਾਨੀ ਨੇ ਇਸੇ ਲਈ 'ਦਾਬਿਸਤਾਨ-ਏ-ਮਜਾਹਿਬ ਵਿਚ ਲਿਖਿਆ ਹੈ ਕਿ "ਜੋ ਨਾਨਕ ਦੇ ਰਾਹ ਤੁਰ ਪੈਂਦੇ ਸਨ ਉਨ੍ਹਾਂ ਨੂੰ 'ਕਰਤਾਰੀ' ਕਿਹਾ ਜਾਂਦਾ ਸੀ। ਮੰਨਣ ਵਾਲੇ ਇਕ ਕਰਤਾਰ ਵਾਹਿਗੁਰੂ ਦੇ ਉਪਾਸ਼ਕ ਹੁੰਦੇ ਸਨ ਅਤੇ ਕਰਤਾਰ ਦੀ ਮਰਯਾਦਾ ਹੀ ਆਪਣੇ ਨਗਰਾਂ ਤੇ ਜੀਵਨ ਵਿਚ ਨਿਭਾਉਂਦੇ ਸਨ।

ਕਰਤਾਰਪੁਰ ਦੀ ਮਰਯਾਦਾ ਸਮਝਣੀ ਕੋਈ ਸੌਖਾ ਕੰਮ ਨਹੀਂ ਸੀ। ਕਈ ਕਰਤਾਰਪੁਰ ਆਉਂਦੇ ਗੁਰੂ ਜੀ ਨੂੰ ਖੇਤਾਂ ਵਿਚ ਹੱਲ ਵਾਹੁੰਦਿਆਂ ਦੇਖ ਕੇ ਵਾਪਸ ਚਲੇ ਜਾਂਦੇ। ਕੋਈ ਗੁਰੂ ਜੀ ਨੂੰ ਗ੍ਰਿਹਸਥੀ ਦੇਖ ਨੱਕ ਚਿੜ੍ਹਾਉਂਦੇ। ਇਕ ਵਾਰ ਇਕ ਸਾਧੂਆਂ ਦੀ ਮੰਡਲੀ ਆਈ ਤੇ ਉਨ੍ਹਾਂ ਨੇ ਗੁਰੂ ਜੀ ਦੇ ਮਿੱਟੀ ਵਿਚ ਲਿੱਬੜੇ ਹੱਥ 'ਤੇ ਸੇਵਕਾਂ ਨੂੰ ਲੱਕੜਾਂ ਪਾੜਦੇ ਤੇ ਲੰਗਰ ਤਿਆਰ ਕਰਦੇ ਦੇਖ ਕਿਹਾ, "ਗੁਰੂ ਨਾਨਕ ਤੁਸੀਂ ਤਾਂ ਸਾਨ੍ਹ (ਜਾਨਵਰ) ਪਾਲ ਰੱਖੇ ਹਨ। ਗੁਰੂ ਜੀ ਨੇ ਉੱਤਰ ਦੇਣ ਦੀ ਥਾਂ ਉਸ ਟੋਲੀ ਦੇ ਮੁਖੀ ਨੂੰ ਕੁਝ ਦਿਨ ਹੋਰ ਟਿਕਣ ਲਈ ਕਿਹਾ ਅਤੇ ਜਦ ਉਹ ਕੁਝ ਦਿਨਾਂ ਬਾਅਦ ਵਾਪਸ ਜਾਣ ਲੱਗੇ ਤਾਂ ਉਸ ਟੋਲੀ ਦੇ ਮੁਖੀ ਨੇ ਕਿਹਾ, "ਨਾਨਕ ਜੀ, ਤੁਸੀਂ ਤਾਂ ਇਨਸਾਨ ਪਾਲ ਰੱਖੇ ਹਨ।" ਮਹਾਰਾਜ ਨੇ ਕੁਝ ਦਿਨ ਹੋਰ ਰਹਿਣ ਲਈ ਕਿਹਾ। ਜਦੋਂ ਫਿਰ ਜਾਣ ਲੱਗੇ ਤਾਂ ਉਨ੍ਹਾਂ ਨੇ ਕਿਹਾ ਕਿ "ਗੁਰੂ ਨਾਨਕ ਜੀ ਤੁਸੀਂ ਤਾਂ ਦੇਵਤੇ ਪਾਲ ਰੱਖੇ ਹਨ।" ਮਹਾਰਾਜ ਨੇ ਕੁਝ ਦਿਨ ਹੋਰ ਟਿਕਣ ਲਈ ਕਿਹਾ। ਜਦ ਉਹ ਅੰਤਿਮ ਵਿਦਾਇਗੀ ਲੈਣ ਲੱਗੇ ਤਾਂ ਸਾਰੇ ਗੁਰੂ ਪਾਤਸ਼ਾਹ ਦੇ ਚਰਨਾਂ 'ਤੇ ਝੁਕ ਗਏ ਤੇ ਇਕ ਜ਼ਬਾਨ ਨਾਲ ਬੋਲ ਉੱਠੇ ਕਿ— "ਮਹਾਰਾਜ ਤੁਸੀਂ ਤਾਂ ਪਰਮਾਤਮਾ ਦੇ ਰੂਪ ਪਾਲੇ ਹੋਏ ਹਨ।" ਭਾਈ ਵੀਰ ਸਿੰਘ ਜੀ ਨੇ ਲਿਖਿਆ ਕਿ— "ਗੁਰੂ ਨਾਨਕ ਜਗਤ ਵਿਚ ਆਇਆ ਅਸੀਂ ਪਸ਼ੂ ਸਾਂ ਸਾਨੂੰ ਆਦਮੀ ਬਣਾਇਆ।" ਫਿਰ ਆਦਮੀ ਤੋਂ ਸਾਨੂੰ

ਦੇਵਤਾ ਬਣਾ ਦਿੱਤਾ। ਸਾਡਾ ਹੁਣ ਧਰਮ ਇਹ ਹੈ ਕਿ ਧਰਮ ਦੀ ਕਿਰਤ ਕਰੀਏ, ਨਾਮ ਜਪੀਏ ਅਤੇ ਵੰਡ ਛਕੀਏ।"

ਸ੍ਰੀ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਦੀ ਧਰਤੀ 'ਤੇ ਇਨਕਲਾਬ ਲਿਆਂਦਾ ਜਦੋਂ ਪੁੱਤਰਾਂ ਨੂੰ ਛੱਡ ਭਾਈ ਲਹਿਣਾ ਜੀ ਨੂੰ ਗੁਰਿਆਈ ਬਖ਼ਸ਼ੀ। ਇਸੇ ਧਰਤੀ 'ਤੇ ਗੁਰੂ ਨਾਨਕ ਪਾਤਸ਼ਾਹ ੨੨ ਸਤੰਬਰ, ੧੫੩੯ ਈ. ਨੂੰ ਜੋਤੀ ਜੋਤ ਸਮਾਏ।

ਰਾਬਰਟ ਐਨ: ਕਸਟ ਲਿਖਦਾ ਹੈ ਕਿ— "ਸੰਸਾਰ ਵਿਚ ਕਿਧਰੇ ਇਹ ਨਹੀਂ ਦੇਖਿਆ ਜਾ ਸਕਦਾ ਕਿ ਇੱਕੋ ਪੁਰਸ਼ ਦਾ ਮਕਬਰਾ ਤੇ ਸਮਾਧ ਬਣੀ ਹੋਵੇ ਤੇ ਇਹ ਦੀਵਾਰ ਸਾਂਝੀ ਹੋਵੇ।" ਗੁਰੂ ਜੀ ਨੂੰ ਸ਼ਾਇਦ ਇਹ ਨਹੀਂ ਸੀ ਭਾਂਵਦਾ ਕਿ ਉਨ੍ਹਾਂ ਦੀ ਸਮਾਧ ਜਾਂ ਮਕਬਰਾ ਬਣੇ। ਕਈ ਯਤਨ ਹੋਏ ਕਿ ਸਮਾਧ ਜਾਂ ਨਿਸ਼ਾਨੀ ਬਣ ਜਾਵੇ, ਪਰ ਰਾਵੀ ਨੇ ਪੇਸ਼ ਨਾ ਜਾਣ ਦਿੱਤੀ। ਰਾਵੀ ਗੁਰੂ ਜੀ ਦਾ ਸੰਦੇਸ਼ ਅਠਾਰ੍ਹਾਂ ਸਾਲ ਸੁਣਦੀ ਰਹੀ, ਉਹ ਝੂਠੀਆਂ ਨਿਸ਼ਾਨੀਆਂ ਕਿਵੇਂ ਕਾਇਮ ਰਹਿਣ ਦਿੰਦੀ। ਮਰਾਠੀ ਵਿਦਵਾਨ ਮਹੀਪਤ ਨੇ ਭਗਤ ਲੀਲਾਮ੍ਰਿਤ ਵਿਚ ਲਿਖਿਆ ਹੈ ਕਿ "ਗੁਰੂ ਨਾਨਕ ਨੂਰ ਸੀ।

ਕਰਤਾਰਪੁਰ ਸਾਹਿਬ ਗੁਰਦੁਆਰਾ ਦੀ ਸੇਵਾ-ਸੰਭਾਲ ਲਈ ੩੭੫ ਰੁਪਏ ਸਾਲਾਨਾ ਜਾਗੀਰ ਤੇ ੭੦ ਘੁਮਾਉਂ ਜ਼ਮੀਨ ਸਿੱਖ ਰਾਜ ਸਮੇਂ ਲਗਾਈ ਗਈ ਤੇ ਇਸ ਦਾ ਸਾਰਾ ਪ੍ਰਬੰਧ ਇਕ ਉਦਾਸੀ ਸਾਧੂ ਦੇ ਸਪੁਰਦ ਕੀਤਾ ਗਿਆ। ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲ੍ਹਣ ਦੇ ਨਾਲ ਜਿੱਥੇ ਗੁਰੂ ਨਾਨਕ ਨਾਮ-ਲੇਵਾ ਸੰਗਤ ਕਰਤਾਰਪੁਰ ਸਾਹਿਬ ਦੇ ਦਰਸ਼ਨ-ਦੀਦਾਰ ਕਰ ਸਕੇਗੀ, ਉੱਥੇ ਗੁਰੂ ਨਾਨਕ ਪਾਤਸ਼ਾਹ ਦਾ ਸੰਦੇਸ਼ ਹੀ ਦੋਨਾਂ ਦੇਸ਼ਾਂ ਵਿਚ ਸ਼ਾਂਤੀ ਲਿਆਉਣ ਵਿਚ ਸਹਾਈ ਹੋ ਸਕੇਗਾ। ■

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੨੪ ਅਕਤੂਬਰ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੧੦੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਵੱਧਣ ਫੁੱਲਣ ਲਗ ਪਿਆ ਏਦਾਂ ਪੁਰ ਕਰਤਾਰ

*-ਡਾ. ਧਰਮ ਸਿੰਘ**

ਵੀਹਵੀਂ ਸਦੀ ਦੀ ਪੰਜਾਬੀ ਕਵਿਤਾ ਵਿਚ ਪ੍ਰੋ. ਮੋਹਨ ਸਿੰਘ ਦਾ ਇਕ ਬੜਾ ਮੋਹਤਬਰ ਨਾਂ ਹੈ। ਜਿਵੇਂ ਵਰਤਮਾਨ ਯੁੱਗ ਨੂੰ ਸ਼ਿਵ ਕੁਮਾਰ ਅਤੇ ਸੁਰਜੀਤ ਪਾਤਰ ਦੇ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ, ਤਿਵੇਂ ਹੀ ਇਸ ਤੋਂ ਪਹਿਲੇ ਸਮੇਂ ਨੂੰ ਮੋਹਨ ਸਿੰਘ-ਅੰਮ੍ਰਿਤਾ ਯੁੱਗ ਕਿਹਾ ਜਾਂਦਾ ਹੈ। ਮੋਹਨ ਸਿੰਘ ਆਧੁਨਿਕ ਵੀ ਹੈ, ਪ੍ਰਗਤੀਵਾਦੀ ਵੀ ਹੈ, ਪਰ ਆਪਣੇ ਵਿਰਸੇ ਨਾਲ ਵੀ ਗੂੜ੍ਹੀ ਤਰ੍ਹਾਂ ਜੁੜਿਆ ਹੋਇਆ ਹੈ। ਵਿਰਸੇ ਦਾ ਪ੍ਰਭਾਵ ਉਸ ਉੱਪਰ ਕਈਆਂ ਰੰਗਾਂ ਅਤੇ ਰੂਪਾਂ ਵਿਚ ਹੈ ਅਤੇ ਇਹ ਵਿਰਸਾ ਧਾਰਮਿਕ ਵੀ ਹੈ ਅਤੇ ਸਾਹਿਤਕ ਵੀ। ਉਸ ਦੇ ਕਾਵਿ ਉੱਪਰ ਵਿਰਸੇ ਦਾ ਪ੍ਰਭਾਵ ਕਿਧਰੇ ਸਥੂਲ ਹੈ ਅਤੇ ਕਿਧਰੇ ਸੂਖਮ। ਪ੍ਰੋ. ਮੋਹਨ ਸਿੰਘ ਦੀ ਆਖਰੀ ਕਾਵਿ-ਰਚਨਾ 'ਨਾਨਕਾਇਣ' ਹੈ ਜਿਸ ਨੂੰ ਮਹਾਕਾਵਿ ਦੀ ਸੰਗਿਆ ਦਿੱਤੀ ਗਈ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਪੁਰਬ ਮੌਕੇ 'ਨਾਨਕਾਇਣ' ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਉੱਚੇਚੇ ਤੌਰ 'ਤੇ ਪ੍ਰੋ. ਮੋਹਨ ਸਿੰਘ ਪਾਸੋਂ ਲਿਖਵਾਈ ਗਈ ਜੋ ਪਹਿਲੀ ਵਾਰ ਅਕਤੂਬਰ ੧੯੭੧ ਈ. ਵਿਚ ਪ੍ਰਕਾਸ਼ਿਤ ਹੋਈ। ਯੂਨੀਵਰਸਿਟੀ ਵੱਲੋਂ ਮੋਹਨ ਸਿੰਘ ਨੂੰ 'ਨਾਨਕਾਇਣ' ਲਿਖਣ ਦਾ ਕੰਮ ਸੰਨ ੧੯੬੯ ਈ. ਵਿਚ ਸੌਂਪਿਆ ਗਿਆ ਸੀ ਅਤੇ ਇਹ ਦੋ ਸਾਲ ਬਾਅਦ ਮੁਕੰਮਲ ਹੋ ਕੇ ਛਪੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਵਰਗੇ ਮਹਾਨ ਨਾਇਕ ਦੇ ਜੀਵਨ ਫ਼ਲਸਫ਼ੇ ਅਤੇ ਜੀਵਨ-ਦ੍ਰਿਸ਼ਟੀ ਦੀ ਖੋਜ-ਪਰਖ ਕਰ ਕੇ ਇਕ ਸਮਝ ਪੈਦਾ ਕਰਨ ਲਈ, ਜਿੰਨਾ ਸਮਾਂ ਲੇਖਕ ਲਈ ਦਰਕਾਰ ਸੀ, ਉਹ ਉਸ ਨੂੰ ਨਹੀਂ ਮਿਲਿਆ। ਨਤੀਜੇ ਵਜੋਂ ਉਸ ਨੇ 'ਨਾਨਕਾਇਣ' ਲਿਖਣ ਲਈ ਆਪਣੀ ਟੇਕ ਵਧੇਰੇ ਕਰਕੇ ਪਹਿਲਾਂ ਲਿਖੇ ਗਏ ਸਾਹਿਤਕ ਅਤੇ ਇਤਿਹਾਸਿਕ ਗ੍ਰੰਥਾਂ, ਰਵਾਇਤਾਂ ਅਤੇ ਹੋਰ ਵਿਰਸਈ ਚੀਜ਼ਾਂ ਉੱਪਰ ਰੱਖ ਕੇ ਆਪਣਾ ਕੰਮ ਚਲਾਇਆ।

'ਨਾਨਕਾਇਣ' ਲਿਖਣ ਲਈ ਮੋਹਨ ਸਿੰਘ ਨੇ ਜਿਨ੍ਹਾਂ ਗ੍ਰੰਥਾਂ ਨੂੰ ਆਧਾਰ ਬਣਾਇਆ, ਉਨ੍ਹਾਂ ਵਿੱਚੋਂ ਕਈਆਂ ਦੇ ਸੰਕੇਤ ਉਨ੍ਹਾਂ ਨੇ ਆਪਣੀ ਇਸ ਰਚਨਾ ਵਿਚ ਕੀਤੇ ਹਨ। ਗੁਰਬਾਣੀ ਤੋਂ ਬਿਨਾ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ, 'ਜਨਮਸਾਖੀਆਂ' (ਜੋ ਗਿਣਤੀ ਵਿਚ ਪੰਜ ਹਨ) ਸਰੂਪ ਦਾਸ ਭੱਲਾ ਰਚਿਤ, 'ਮਹਿਮਾ ਪ੍ਰਕਾਸ਼' ਆਦਿ ਤੋਂ ਬਿਨਾ ਕੁਝ ਅਰਬੀ-ਫ਼ਾਰਸੀ ਸਰੋਤ ਵੀ ਵਰਤੇ ਹਨ। 'ਨਾਨਕਾਇਣ'

---

*ਪ੍ਰੋਫ਼ੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।
ਮੋ: +੯੧੯੮੮੮੯-੩੯੮੦੮*

ਮਹਾਕਾਵਿ ਦੇ ਕੁੱਲ ਛੇ ਸਰਗ ਜਾਂ ਅਧਿਆਇ ਹਨ, ਪਰ ਹਥਲੇ ਲੇਖ ਦੀ ਚਰਚਾ ਲਈ ਅਸੀਂ ਇਸ ਦਾ ਕੇਵਲ ਆਖਰੀ ਆਧਿਆਇ "ਕਰਤਾਰਪੁਰ" ਹੀ ਚੁਣਿਆ ਹੈ। ਅਸੀਂ ਜਾਣਦੇ ਹਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਦੇ ਤਿੰਨ ਮੁੱਖ ਪੜਾਅ ਬਣਦੇ ਹਨ। ਪਹਿਲਾ ਵੇਈਂ ਪ੍ਰਵੇਸ਼ ਤੋਂ ਪਹਿਲਾਂ ਦਾ ਹੈ ਜਿਸ ਵਿਚ ਤਲਵੰਡੀ ਅਤੇ ਸੁਲਤਾਨਪੁਰ ਲੋਧੀ ਦੀਆਂ ਘਟਨਾਵਾਂ ਹਨ, ਦੂਜਾ ਪੜਾਅ ਉਦਾਸੀਆਂ ਦਾ ਅਤੇ ਤੀਜਾ ਕਰਤਾਰਪੁਰ ਸਾਹਿਬ ਵਸਾ ਕੇ ਇੱਥੇ ਰਹਿਣ ਅਤੇ ਜੋਤੀ ਜੋਤ ਸਮਾਉਣ ਦਾ ਹੈ।

ਪ੍ਰੋ. ਮੋਹਨ ਸਿੰਘ ਨੇ ਕਰਤਾਰਪੁਰ ਵਾਲੇ ਸਰਗ ਵਿਚ ਮੁੱਖ ਤੌਰ 'ਤੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ, ਪੁਰਾਤਨ ਜਨਮਸਾਖੀ ਅਤੇ ਮਹਿਮਾ ਪ੍ਰਕਾਸ਼ ਨੂੰ ਆਧਾਰ ਬਣਾਇਆ ਹੈ। ਇੱਥੇ ਇਹ ਦੱਸਣ ਦੀ ਲੋੜ ਨਹੀਂ ਕਿ ਆਧਾਰ ਤੋਂ ਭਾਵ ਕੇਵਲ ਕਾਵਿ-ਸਮੱਗਰੀ ਹੈ, ਅਭਿਵਿਅੰਜਨਾ ਨਹੀਂ। ਮੋਹਨ ਸਿੰਘ ਇਕ ਤਜਰਬੇਕਾਰ ਅਤੇ ਹੰਢਿਆ-ਵਰਤਿਆ ਪ੍ਰਸਿੱਧ ਕਵੀ ਸੀ ਅਤੇ ਇਹ ਉਸ ਦੀ ਆਖਰੀ ਰਚਨਾ ਹੈ; ਇਸ ਲਈ ਨਾਨਕਾਇਣ ਵਿਚਲੀ ਕਾਵਿਕਤਾ, ਕਾਵਿ-ਸੁਹਜ ਅਤੇ ਬਿਰਤਾਂਤਕਾਰੀ ਉਸ ਦੀ ਮੌਲਿਕ ਅਤੇ ਸੱਜਰੀ ਕਵਿਤਾ ਹੈ। ਕਰਤਾਰਪੁਰ ਵਾਲੇ ਸਰਗ ਵਿਚ ਮੋਟੇ ਤੌਰ 'ਤੇ ਦਸਾਂ ਸਥਿਤੀਆਂ ਉੱਪਰ ਕੇਂਦ੍ਰਿਤ ਕੀਤਾ ਗਿਆ ਹੈ। ਇਹ ਦਸ ਸਥਿਤੀਆਂ ਹਨ— ਕਰਤਾਰਪੁਰ ਵਸਾਉਣਾ, ਮਰਯਾਦਾ, ਪ੍ਰੇਮ ਜਿੱਤਾਂ (ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚ ਸਿੱਖਾਂ ਦੇ ਨਾਂ ਅਤੇ ਕੰਮ-ਕਾਜ) ਬ੍ਰਹਮਚਾਰੀ ਜਾਂ ਸ਼ਾਸਤਰ-ਵੇਤਾ ਨਾਲ ਗੋਸ਼ਟਿ, ਨਿੱਕੀਆਂ ਫੇਰੀਆਂ, ਅਚਲ ਵਟਾਲਾ, ਮੁਲਤਾਨ ਫੇਰੀ, ਬਾਣੀ ਦੀ ਸੰਭਾਲ, ਲਹਿਣਾ ਜੀ ਅਤੇ ਲਹਿਣੇ ਤੋਂ ਅੰਗਦ (ਭਾਈ ਲਹਿਣਾ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ)।

ਪ੍ਰੋ. ਮੋਹਨ ਸਿੰਘ ਦੱਸਦਾ ਹੈ ਕਿ ਉਦਾਸੀਆਂ ਤੋਂ ਬਾਅਦ ਗੁਰੂ ਜੀ ਨੇ ਇਕ ਥਾਂ ਟਿਕਣ ਦਾ ਸੰਕਲਪ ਕੀਤਾ ਜਿੱਥੇ ਆਪਣੇ ਸਿਧਾਂਤਾਂ ਨੂੰ ਸਾਕਾਰ ਕੀਤਾ ਜਾ ਸਕੇ:

*ਪਾਵਨ ਚਰਨਾਂ ਨਾਲ ਗਾਹ,*
*ਜੋੜਨ ਕਈ ਹਜਾਰ।*
*ਇਕ ਥਾਂ ਉੱਤੇ ਟਿਕਣ ਦਾ,*
*ਕੀਤਾ ਗੁਰਾਂ ਵਿਚਾਰ*
*ਕਿਰਤ ਕਰਨ, ਵੰਡ ਛਕਣ ਦਾ,*
*ਮਹਾਪੂਰਨਾ ਪਾਣ।*
*ਤਾਂ ਜੋ ਹੱਥੀ ਸਿਰਜ ਕੇ,*
*ਇਕ ਕੇਂਦਰ ਅਸਥਾਨ।*

ਕਲਾਨੌਰ ਦੇ ਪ੍ਰਗਨੇ ਵਿਚ ਰਾਵੀ ਕਿਨਾਰੇ ਜ਼ਮੀਨ ਨੂੰ ਇਸ ਮਕਸਦ ਲਈ ਚੁਣਿਆ ਗਿਆ ਅਤੇ ਉਸਾਰੀ ਸ਼ੁਰੂ ਹੋ ਗਈ। ਇਲਾਕੇ ਦੇ ਜ਼ਿਮੀਂਦਾਰ ਨੇ ਖੁਸ਼ੀ ਨਾਲ ਉਹ ਜ਼ਮੀਨ ਗੁਰੂ ਜੀ ਨੂੰ ਭੇਟ ਕੀਤੀ, ਪਰ ਇਕ ਧਨਾਢ ਕਰੋੜੀਆ, ਜੋ ਸਰਕਾਰੇ-

ਦਰਬਾਰੇ ਚੰਗਾ ਰਸੂਖ਼ ਰੱਖਦਾ ਸੀ, ਇਸ ਤੋਂ ਨਰਾਜ਼ ਹੋ ਗਿਆ। ਹੰਕਾਰੇ ਹੋਏ ਕਰੋੜੀਏ ਨੇ ਇਹ ਵੀ ਐਲਾਨ ਕਰ ਦਿੱਤਾ ਕਿ ਜਿਨ੍ਹਾਂ ਨੇ ਕਰਤਾਰਪੁਰ ਵਸਾਉਣ ਲਈ ਜ਼ਮੀਨ ਦਿੱਤੀ ਹੈ, ਉਹ ਉਨ੍ਹਾਂ ਨੂੰ ਵੀ ਕੈਦ ਵਿਚ ਸੁੱਟ ਦੇਵੇਗਾ, ਪਰ ਇਕ ਐਸੀ ਘਟਨਾ ਵਾਪਰ ਗਈ ਕਿ ਕਰੋੜੀਆ ਨਾ ਕੇਵਲ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ, ਸਗੋਂ ਨਾਲ ਲੱਗਦੀ ਹੋਰ ਜ਼ਮੀਨ ਦੇ ਦਿੱਤੀ ਅਤੇ ਨਾਲ ਹੀ ਇਕ ਧਰਮਸ਼ਾਲ ਵੀ ਬਣਵਾ ਦਿੱਤੀ। ਗੁਰੂ ਜੀ ਦੇ ਵਸਾਏ ਨਗਰ ਵਿਚ ਰੌਣਕ ਹੋਣ ਲੱਗ ਪਈ ਅਤੇ ਛੇਤੀ ਹੀ ਇਸ ਦੀ ਵੱਸੋਂ ਵੀਹ ਹਜ਼ਾਰ ਤਕ ਪਹੁੰਚ ਗਈ।

ਕਰਤਾਰਪੁਰ ਵਿਚਲੀ ਰੋਜ਼ਾਨਾ ਮਰਯਾਦਾ ਦੀ ਗੱਲ ਕਰਦਾ, ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੇ ਹਵਾਲੇ ਨਾਲ ਪ੍ਰੋ. ਮੋਹਨ ਸਿੰਘ ਲਿਖਦਾ ਹੈ ਕਿ ਇੱਥੇ ਗੁਰੂ ਸਾਹਿਬ ਆਪਣੇ ਸੰਦੇਸ਼ ਅਰਥਾਤ ਦੀਨ ਅਤੇ ਦੁਨੀਆ ਦੇ ਸੁਮੇਲ ਨੂੰ ਠੋਸ ਰੂਪ ਦੇ ਕੇ ਲੋਕਾਈ ਸਾਹਮਣੇ ਰੱਖਣਾ ਚਾਹੁੰਦੇ ਸਨ:

*ਕਿਦਾਂ ਕਿਰਤ ਕਮਾਂਦਿਆਂ,*
*ਭੁੱਲੀਏ ਨਾ ਕਰਤਾਰ।*
*ਮਾਣਦਿਆਂ ਦਾਤਾਂ ਕਿਵੇਂ,*
*ਵਿਸਰੇ ਨਾ ਦਾਤਾਰ।*
*ਚਾਹੁੰਦੇ ਸਨ ਉਹ ਦੱਸਣਾ,*
*ਖ਼ੁਦ ਕਰਕੇ ਅਭਿਆਸ*
*ਰਹਿ ਕੇ ਵਿਚ ਗ੍ਰਸਥ ਦੇ,*
*ਹੋਈਏ ਕਿਵੇਂ ਉਦਾਸ।*

ਧਾਰਮਿਕ ਮਰਯਾਦਾ ਵਿਚ ਅੰਮ੍ਰਿਤ ਵੇਲੇ ਉੱਠ ਕੇ, ਇਸ਼ਨਾਨ-ਪਾਣੀ ਦੇ ਬਾਅਦ, ਸੰਗਤ ਧਰਮਸ਼ਾਲ ਵਿਚ ਇਕੱਠੀ ਹੁੰਦੀ। ਜਪੁਜੀ ਸਾਹਿਬ ਦਾ ਪਾਠ ਅਤੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਅਤੇ ਨਾਮ ਅਭਿਆਸ ਦਾ ਇਹ ਸਿਲਸਿਲਾ, ਸਵਾ ਪਹਿਰ ਦਿਨ ਚੜ੍ਹੇ ਤਕ ਚੱਲਦਾ ਰਹਿੰਦਾ। ਭੋਗ ਉਪਰੰਤ ਪਰਸ਼ਾਦਾ ਵਰਤਦਾ ਅਤੇ ਫਿਰ ਸਾਰੇ ਕਿਰਤ ਵਿਚ ਜੁੱਟ ਜਾਂਦੇ। ਤੀਜੇ ਪਹਿਰ ਫਿਰ ਕੀਰਤਨ ਹੁੰਦਾ ਜੋ ਸੰਧਿਆ ਤਕ ਚੱਲਦਾ। ਤਰਕਾਲਾਂ ਵੇਲੇ ਸੋਦਰ ਦਾ ਪਾਠ ਹੁੰਦਾ ਅਤੇ ਸੌਣ ਤੋਂ ਪਹਿਲਾਂ ਸੋਹਿਲਾ ਪੜ੍ਹਿਆ ਜਾਂਦਾ। ਇੰਝ ਲਗਾਤਾਰ ਨੌਂ ਸਾਲ ਤਕ ਅਜਿਹੀ ਮਰਯਾਦਾ ਦੀ ਪਾਲਣਾ ਕਰਦਿਆਂ ਕਰਤਾਰਪੁਰ ਵਿਚ ਇਕ ਨਵੀਂ ਕਿਸਮ ਦਾ ਸੱਭਿਆਚਾਰ ਪ੍ਰਫੁਲਿਤ ਹੋ ਗਿਆ:

*ਕਈ ਸਾਲ ਜਦ ਗੁਰੂ ਨੇ,*
*ਮਰਯਾਦਾ ਨੂੰ ਪਾਲ।*
*ਰਹਿ ਕੇ ਵਿਚ ਕਰਤਾਰਪੁਰ,*
*ਘਾਲੀ ਵੱਡੀ ਘਾਲ।*

*ਧੁੰਨੀ ਸੱਭਿਆਚਾਰ ਦੀ,*
*ਬਣਿਆ ਪੁਰ ਕਰਤਾਰ।*
*ਰਾਵੀ ਦੀ ਇਸ ਧਰਤ 'ਤੇ,*
*ਚੜ੍ਹਿਆ ਰੂਪ ਅਪਾਰ।*

'ਨਿੱਕੀਆਂ ਫੇਰੀਆਂ' ਵਾਲੇ ਪ੍ਰਕਰਣ ਵਿਚ ਅਚਲ ਵਟਾਲੇ ਵਿਚ ਸਿੱਧਾਂ ਨਾਲ ਗੋਸਟਿ ਦੀ ਚਰਚਾ ਹੈ। ਸਿੱਧ ਦਰਸ਼ਨ ਦੀਆਂ ਤਰੁੱਟੀਆਂ ਉੱਪਰ ਉਂਗਲ ਰੱਖਦਿਆਂ, ਭਾਈ ਗੁਰਦਾਸ ਜੀ ਵਾਲੀ ਸੁਰ ਵਿਚ ਹੀ ਪ੍ਰੋ. ਮੋਹਨ ਸਿੰਘ ਕਹਿੰਦਾ ਹੈ:

*ਬਾਬੇ ਆਖਿਆ ਭੰਗਰਾ,*
*ਠੀਕ ਨ ਤੇਰੀ ਨੀਤ।*
*ਪਹਿਲਾਂ ਤਜ ਗ੍ਰਿਹਸਤ ਨੂੰ,*
*ਬਣਦੇ ਤੁਸੀਂ ਅਤੀਤ।*
*ਫਿਰਦਿਓ ਫੜ ਕੇ ਹੱਥ ਵਿਚ,*
*ਚਿੱਪੀ ਤੇ ਕਚਕੋਲ।*
*ਦਰ ਦਰ ਮੰਗਣ ਵਾਸਤੇ,*
*ਜਾਓ ਗ੍ਰਿਹਸਤੀਆਂ ਕੋਲ।*

'ਮੁਲਤਾਨ ਫੇਰੀ' ਵਿਚ ਮੁਲਤਾਨ ਦੇ ਪੀਰਾਂ ਵੱਲੋਂ ਦੁੱਧ ਦੇ ਭਰੇ ਹੋਏ ਕਟੋਰੇ ਉੱਪਰ ਚੰਬੇਲੀ ਦਾ ਫੁੱਲ ਰੱਖਣ ਵਾਲੀ ਘਟਨਾ ਬਿਆਨ ਕੀਤੀ ਗਈ ਹੈ। ਬਾਣੀ ਦੀ ਸੰਭਾਲ ਵਾਲੇ ਪ੍ਰਸੰਗ ਵਿਚ ਕਰਤਾਰਪੁਰ ਰਹਿ ਕੇ ਹੀ ਆਪਣੀ ਅਤੇ ਹੋਰ ਭਗਤ ਬਾਣੀ ਨੂੰ ਰਾਗਾਂ ਅਨੁਸਾਰ ਤਰਤੀਬ ਦੇ ਕੇ, ਇਕ ਪੋਥੀ ਤਿਆਰ ਕਰਨ ਦਾ ਪ੍ਰਾਕਰਮ ਹੈ।

ਲਹਿਣਾ ਜੀ ਵਾਲੇ ਪ੍ਰਸੰਗ ਵਿਚ ਭਾਈ ਲਹਿਣਾ ਜੀ ਦੇ ਖਡੂਰ ਨਿਵਾਸੀ ਭਾਈ ਜੋਧ ਪਾਸੋਂ ਗੁਰੂ ਨਾਨਕ ਬਾਣੀ ਦੇ ਮਿੱਠੇ ਬੋਲ ਸੁਣਨ ਅਤੇ ਗੁਰੂ ਜੀ ਨੂੰ ਮਿਲਣ ਦੀ ਤਾਂਘ ਦੀ ਵਿਥਿਆ ਹੈ। ਕਰਤਾਰਪੁਰ ਜਾ ਕੇ ਜਦ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਮਿਲੇ ਤਾਂ ਉਹ ਖੇਤੀ ਦੇ ਕੰਮ ਵਿਚ ਰੁੱਝੇ ਹੋਏ ਸਨ। ਕੰਮ ਮੁਕਾਅ ਕੇ ਜਦ ਘਰ ਮੁੜ ਰਹੇ ਸਨ ਤਾਂ ਗੁਰੂ ਜੀ ਨੇ ਤਾਂ ਸਿਰ ਉੱਤੇ ਘਾਹ ਦੀ ਪੰਡ ਚੁੱਕੀ ਹੋਈ ਸੀ ਤੇ ਭਾਈ ਲਹਿਣਾ ਜੀ ਘੋੜੀ ਉੱਪਰ ਸਵਾਰ ਸਨ। ਗੁਰੂ ਜੀ ਦੇ ਕਿਰਤੀ ਰੂਪ ਨੂੰ ਵੇਖ ਕੇ ਲਹਿਣਾ (ਭਾਈ ਲਹਿਣਾ ਜੀ) ਇਕ ਵਾਰ ਨੇ ਅਚੰਭਿਤ ਹੋ ਉੱਠੇ। ਮਗਰੋਂ ਭਾਈ ਲਹਿਣਾ ਜੀ ਨੇ ਸੱਤ ਸਾਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੇਵਾ ਕੀਤੀ। ਹੁਣ ਗੁਰਿਆਈ ਅਗਲੇ ਉਤਰਾਧਿਕਾਰੀ ਨੂੰ ਸੌਂਪਣ ਦਾ ਪ੍ਰਸ਼ਨ ਸੀ। ਗੁਰੂ-ਪੁੱਤਰਾਂ ਵਿੱਚੋਂ ਬਾਬਾ ਸ੍ਰੀ ਚੰਦ ਤਾਂ ਉਦਾਸੀ ਬਣ ਗਏ ਅਤੇ ਬਾਬਾ ਲਖਮੀ ਦਾਸ ਸੰਸਾਰੀ ਮੋਹ-ਮਾਇਆ ਵਿਚ ਖੁੱਭ ਗਏ। ਹੁਣ ਸੁਆਲ ਸੀ ਕਿ ਗੁਰੂ-ਪੁੱਤਰਾਂ ਅਤੇ ਗੁਰੂ-ਸੇਵਕ ਵਿੱਚੋਂ ਕਿਸ ਦੀ ਚੋਣ ਹੋਵੇਗੀ। ਇਸ ਤੋਂ ਅਗਲੇ ਪ੍ਰਕਰਣ ਵਿਚ ਪ੍ਰੋ. ਮੋਹਨ ਸਿੰਘ ਨੇ

ਇਹ ਬਿਰਤਾਂਤ ਸਿਰਜਿਆ ਹੈ। ਬਹੁਤੇ ਲੋਕ ਤਾਂ ਗੁਰੂ ਜੀ ਵੱਲੋਂ ਸੁੱਟੀਆਂ ਮੋਹਰਾਂ ਅਤੇ ਹੀਰੇ-ਮੋਤੀਆਂ ਦੇ ਝਾਂਸੇ ਵਿਚ ਆ ਗਏ, ਕੇਵਲ ਸੇਵਕ ਭਾਈ ਲਹਿਣਾ ਜੀ, ਬਾਬਾ ਬੁੱਢਾ ਅਤੇ ਭਾਈ ਭਗੀਰਥ ਹੀ ਨਿਰਲੇਪ ਰਹੇ। ਭਗੀਰਥ ਬਾਬੇ ਦਾ ਭਿਆਨਕ ਰੂਪ ਵੇਖ ਕੇ ਡਰ ਗਿਆ। ਸਾਰੀਆਂ ਪ੍ਰੀਖਿਆਵਾਂ ਵਿੱਚੋਂ ਅਖੀਰ ਭਾਈ ਲਹਿਣਾ ਜੀ ਹੀ ਪਾਸ ਹੋਏ:

*ਮੈਂ ਵੀ ਲੱਭਦਾ ਫਿਰਾਂ ਠਿਕਾਣਾ।*
*ਜਿੱਥੇ ਚਾਹਾਂ ਜੋਤ ਟਿਕਾਣਾ।*
*ਮੁੱਕ ਗਈ ਅੱਜ ਮੇਰੀ ਦੌੜ।*
*ਮੈ ਹੈ ਲਿਆ ਟਿਕਾਣਾ ਲੋੜ।*
*ਪੂਰੇ ਵੱਟੇ ਜਦੋਂ ਤੁਲਾਇਆ।*
*ਲਹਿਣੇ ਨੂੰ ਬਾਬੇ ਗ਼ਲ ਲਾਇਆ।*

ਗੱਲ ਇੱਥੇ ਹੀ ਨਾ ਮੁੱਕੀ। ਬਰਾਦਰੀ ਨੇ ਇਸ ਨੂੰ ਪ੍ਰਵਾਨ ਨਾ ਕੀਤਾ। ਇੱਥੇ ਫਿਰ ਪ੍ਰੀਖਿਆ ਦੀ ਘੜੀ ਆ ਗਈ। ਬਾਬਾ ਜੀ ਨੇ ਮੁੱਠੀ ਘੁੱਟ ਕੇ ਵੱਟ ਲਈ ਅਤੇ ਪਹਿਲਾਂ ਬਾਬਾ ਸ੍ਰੀ ਚੰਦ ਅਤੇ ਫਿਰ ਲਖਮੀ ਦਾਸ ਪਾਸੋਂ ਪੁੱਛਿਆ ਕਿ ਮੁੱਠੀ ਵਿਚ ਕੀ ਹੈ? ਦੋਹਾਂ ਉੱਤਰ ਦਿੱਤਾ ਕਿ ਆਪ ਦੀ ਮੁੱਠੀ ਵਿਚ ਇਕ ਪੈਸਾ ਹੈ। ਜਦ ਏਹੋ ਪ੍ਰਸ਼ਨ ਭਾਈ ਲਹਿਣਾ ਜੀ ਨੂੰ ਕੀਤਾ ਤਾਂ ਉਸ ਨੇ ਕਿਹਾ ਕਿ ਗੁਰੂ ਜੀ ਦੀ ਮੁੱਠੀ ਵਿਚ ਭਗਤੀ ਅਤੇ ਗਿਆਨ ਬੰਦ ਹੈ। ਇਸ ਜੁਆਬ ਨੇ ਸਭ ਨੂੰ ਨਿਰਉੱਤਰ ਕਰ ਦਿੱਤਾ:

*ਗੁਰੂ ਥਾਪਿਆ ਜੀਂਵਦੇ।*
*ਪਿੱਛੋਂ ਪਏ ਨਾ ਫਿੱਕ।*
*ਸਿਰ 'ਤੇ ਛਤ੍ਰ ਝੁਲਾਇਆ।*
*ਗਗਨ ਕਿਆੜਾ ਛਿੱਕ।*
*ਪੰਜ ਪੈਸੇ ਨਰੇਲ ਇਕ*
*ਫਿਰ ਚਰਨ 'ਤੇ ਰੱਖ।*
*ਝੁਕ ਕੇ ਮੱਥਾ ਟੇਕਿਆ*
*ਜਾਣ ਗੁਰੂ ਪ੍ਰਤੱਖ।*

ਆਖਰ ਵਿਚ ਮੁੰਦਾਵਣੀ ਸਿਰਲੇਖ ਹੇਠ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਕੇਵਲ ਜੋਤੀ ਜੋਤ ਸਮਾਉਣ ਦਾ ਬਿਰਤਾਂਤ ਹੀ ਹੈ। ਜੋਤੀ ਜੋਤ ਸਮਾਉਣ ਤੋਂ ਬਾਅਦ ਕੀ ਹੋਇਆ? ਇਸ ਬਾਰੇ ਕੋਈ ਜ਼ਿਕਰ ਨਹੀਂ ਹੈ। ਇੰਜ 'ਨਾਨਕਾਇਣ' ਵਿਚਲੇ ਕਰਤਾਰਪੁਰ ਵਾਲੇ ਪ੍ਰਕਰਣ ਵਿਚ ਪ੍ਰੋ. ਮੋਹਨ ਸਿੰਘ ਨੇ ਪੁਰਾਣੀਆਂ ਲਿਖਤਾਂ ਦਾ ਆਸਰਾ ਲੈਂਦਿਆਂ ਕਰਤਾਰਪੁਰ ਸਾਹਿਬ ਰਹਿਣ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਸਰਗਰਮੀਆਂ ਦਾ ਪੂਰਨ ਬਖਾਨ ਕਰ ਦਿੱਤਾ ਹੈ। ■

# ਸਿੱਖ ਇਤਿਹਾਸ ਰੀਸਰਚ ਬੋਰਡ: ਪਿਛੋਕੜ, ਸਥਾਪਨਾ ਤੇ ਉਦੇਸ਼

*-ਡਾ. ਰਣਜੀਤ ਕੌਰ ਪੰਨਵਾਂ**

ਸਿੱਖ ਇਤਿਹਾਸ ਰੀਸਰਚ ਬੋਰਡ, ਪੰਥ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਧੀਨ ੧੯੪੫ ਈ. ਤੋਂ ਨਿਰੰਤਰ ਕਾਰਜ ਕਰ ਰਿਹਾ ਹੈ। ਇਤਿਹਾਸ ਬੀਤੇ ਦੀ ਗਵਾਹੀ ਹੁੰਦਾ ਹੈ ਅਤੇ ਰਾਹ ਬਣ ਕੇ ਆਉਣ ਵਾਲਿਆਂ ਲਈ ਮਾਰਗ-ਦਰਸ਼ਕ ਦਾ ਕਾਰਜ ਕਰਦਾ ਹੈ। ਇਸੇ ਉਦੇਸ਼ ਦੀ ਪੂਰਤੀ ਹਿੱਤ ਸਿੱਖ ਇਤਿਹਾਸ ਨੂੰ ਵਿਧੀਬੱਧ ਢੰਗ ਨਾਲ ਸੰਭਾਲਣ, ਲਿਖਣ, ਖੋਜਣ, ਪ੍ਰਸਾਰਣ ਲਈ ਦੂਰਅੰਦੇਸ਼ੀ ਵਾਲਾ ਵਿਚਾਰ[1] ਉਗਮਿਆ ਸੀ; ਸ. ਕਰਮ ਸਿੰਘ ਹਿਸਟੋਰੀਅਨ ਜੀ ਦੇ ਦਿਮਾਗ ਵਿਚ। ਇਸ ਉਪਰੰਤ ਲਾਹੌਰ ਵਿਚ ੧੯੩੦ ਈ. ਨੂੰ ਬਾਵਾ ਬੁੱਧ ਸਿੰਘ ਜੀ ਨੇ ਹੰਭਲਾ ਮਾਰਿਆ ਤੇ 'ਸਿੱਖ ਹਿਸਟੋਰੀਕਲ ਸੁਸਾਇਟੀ' ਕਾਇਮ ਕੀਤੀ, ਪ੍ਰੰਤੂ ਵਾਹਿਗੁਰੂ ਜੀ ਨੂੰ ਕੁਝ ਹੋਰ ਮਨਜ਼ੂਰ ਸੀ ਅਤੇ ਉਹ ਵੀ ਜਲਦੀ ਅਕਾਲ ਚਲਾਣਾ ਕਰ ਗਏ ਅਤੇ ਸੰਸਥਾ ਖੇਰੂੰ-ਖੇਰੂੰ ਹੋ ਗਈ।

*ਨੇਹੁ ਵਾਲੇ ਨੈਣਾਂ ਕੀ ਨੀਂਦਰ ਦਿਨੇ ਰਾਤ ਪਏ ਵਹਿੰਦੇ* ਵਾਲੇ ਜਜ਼ਬੇ ਦੇ ਨਾਲ ਪੰਥ ਦਰਦੀਆਂ ਨੇ ਲੱਗੀ ਹੋਈ ਚਿਣਗ ਨੂੰ ਫੇਰ ਸੁਲਗਾਇਆ ਕਿਉਂਕਿ ਜੇਕਰ ਇਤਿਹਾਸ, ਭਾਸ਼ਾ, ਸਾਹਿਤ ਆਦਿ ਨਾ ਸਾਂਭੇ ਤਾਂ ਫੇਰ ਹੋਰ ਕੀ ਸੀ ਜੋ ਬਾਕੀ ਬਚਾਇਆ ਜਾ ਸਕਦਾ ਸੀ? ਸ. ਕਰਮ ਸਿੰਘ ਜੀ ਹਿਸਟੋਰੀਅਨ ਦੁਆਰਾ ਲਏ ਗਏ ਸੁਪਨੇ ਦੀ ਪੂਰਤੀ ਹਿੱਤ ੨੦ ਫਰਵਰੀ, ੧੯੪੫ ਈ. ਨੂੰ ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ ਇਤਿਹਾਸ ਪ੍ਰੇਮੀਆਂ (ਫਾਊਂਡਰ ਮੈਂਬਰਜ਼) ਸ. ਈਸ਼ਰ ਸਿੰਘ ਮਝੈਲ, ਡਾ. ਗੰਡਾ ਸਿੰਘ ਜੀ, ਬਾਵਾ ਪ੍ਰੇਮ ਸਿੰਘ ਜੀ ਹੋਤੀ, ਜਥੇਦਾਰ ਮੋਹਨ ਸਿੰਘ ਜੀ ਨਾਗੋਕੇ ਦੇ ਯਤਨਾਂ ਸਦਕਾ ਮਹਾਰਾਜਾ ਦਲੀਪ ਸਿੰਘ ਜੀ ਦੀ ਵੱਡੀ ਸਪੁੱਤਰੀ ਸ਼ਹਿਜ਼ਾਦੀ ਬੰਬਾ ਸਦਰਲੈਂਡ ਦੀ ਪ੍ਰਧਾਨਗੀ ਹੇਠ ਮੀਟਿੰਗ ਹੋਈ। ਸਰਬਸੰਮਤੀ ਨਾਲ ਸਿੱਖ ਹਿਸਟਰੀ ਸੁਸਾਇਟੀ ਨੂੰ ਕਾਇਮ ਕਰਨ ਦਾ ਫ਼ੈਸਲਾ ਪ੍ਰਵਾਨ ਕਰ ਕੇ ਸਿੱਖ ਹਿਸਟਰੀ ਸੁਸਾਇਟੀ ਦੀ ਬੁਨਿਆਦ ਰੱਖ ਦਿੱਤੀ ਗਈ। ਡਾ. ਗੰਡਾ ਸਿੰਘ ਅਨੁਸਾਰ ਇਤਿਹਾਸਿਕ ਖੋਜ-ਪੜਤਾਲ ਦਾ ਸਾਰਾ ਨਿਰਭਰ, ਪ੍ਰਾਚੀਨ ਲਿਖਤਾਂ, ਹੁਕਮਨਾਮੇ, ਰੋਜ਼ਨਾਮਚੇ, ਸਾਖੀ ਪੋਥੀਆਂ ਤੇ ਹੋਰ ਇਸੇ ਤਰ੍ਹਾਂ ਦੇ ਮਸਾਲੇ ਉੱਤੇ ਹੈ। ਇਹ ਮਸਾਲਾ ਭੀ ਜੇ ਕਿਸੇ ਇੱਕ ਥਾਂ ਇਕੱਠਾ ਪਿਆ ਹੋਵੇ, ਤਦ ਹੀ ਖੋਜ-ਪੜਤਾਲ ਦਾ ਕੰਮ ਅਰੰਭ ਹੋ ਸਕਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਭਾਵੇਂ ਗੁਰਦੁਆਰਾ ਸੁਧਾਰ ਲਹਿਰ ਦੇ ਜਨਮ ਤੋਂ ਹੀ ਸਿੱਖ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ: +੯੧੯੯੧੪੮-੩੧੯੩੧*

ਧਰਮਸ਼ਾਲਾਂ ਤੇ ਗੁਰਦੁਆਰਿਆਂ ਦੇ ਇਤਿਹਾਸ ਲਿਖਣ ਦੀ ਲੋੜ ਪ੍ਰਤੀਤ ਹੋਈ ਸੀ, ਲੇਕਿਨ ਸਿੱਖ ਇਤਿਹਾਸ ਖੋਜ ਲਈ ਖਾਸ ਵਿਭਾਗ ਤੇ ਫੰਡ ਓਦੋਂ ਕਾਇਮ ਨਹੀਂ ਸੀ ਹੋ ਸਕਿਆ।[2]

ਸਿੱਖ ਹਿਸਟਰੀ ਸੁਸਾਇਟੀ ਦੀ ਪਲੇਠੀ ਮੀਟਿੰਗ ੨੦ ਅਪ੍ਰੈਲ, ੧੯੪੫ ਈ. ਨੂੰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਈ। ਇਸ ਮੀਟਿੰਗ ਦੇ ਮੁੱਖ ਉਦੇਸ਼ ਸਨ:-

੧. ਪ੍ਰਿੰ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਜੀ ਦੁਆਰਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ੧੯੪੫ ਈ. ਤਕ ਦਾ ਇਤਿਹਾਸ ਲਿਖਵਾਉਣਾ।

੨. ਪੰਥਕ ਡਾਇਰੀ ਤਿਆਰ ਕਰਨਾ।

੩. ਸਿੱਖ ਸਾਹਿਤ ਨੂੰ ਲਿਖਣਾ, ਸੰਭਾਲਣਾ ਅਤੇ ਪ੍ਰਸਾਰਨਾ।

ਪੁਸਤਕਾਂ ਦੇ ਬਹੁਤਾਤ ਹੋ ਜਾਣ 'ਤੇ ਲੋੜ ਮਹਿਸੂਸ ਕੀਤੀ ਗਈ ਕਿ ਕੇਂਦਰੀ ਸਿੱਖ ਲਾਇਬ੍ਰੇਰੀ ਕਾਇਮ ਕੀਤੀ ਜਾਵੇ ਤਾਂ ਕਿ ਲਾਇਬ੍ਰੇਰੀ ਵਿਚ ਸਾਹਿਤ ਸਮੱਗਰੀ ਨੂੰ ਸੰਭਾਲ ਕੇ ਰੱਖਿਆ ਜਾ ਸਕੇ ਅਤੇ ਸੌਖ ਨਾਲ ਵਰਤਿਆ ਜਾ ਸਕੇ। ਲਾਇਬ੍ਰੇਰੀ ਵਿਚਲੀ ਸਾਹਿਤ ਸਮੱਗਰੀ ਦਾ ਸੰਬੰਧ ਸਿੱਖ ਇਤਿਹਾਸ, ਧਰਮ, ਸਮਾਜ ਨਾਲ ਹੋਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮਤਾ ਨੰ: ੪੯੦ ਮਿਤੀ ੨੦ ਅਪ੍ਰੈਲ, ੧੯੪੫ ਈ. ਨੂੰ ਸੈਂਟਰਲ ਸਿੱਖ ਲਾਇਬ੍ਰੇਰੀ[3] ਸਥਾਪਿਤ ਕੀਤੀ ਗਈ ਅਤੇ ਮਤਾ ਨੰ: ੯੨੨ ਰਾਹੀਂ ੨੭ ਅਪ੍ਰੈਲ, ੧੯੪੬ ਈ. ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਵਿਚ ਸਿੱਖ ਹਿਸਟਰੀ ਸੁਸਾਇਟੀ ਲਈ ਹੇਠ ਲਿਖੇ ਅਨੁਸਾਰ ਮਤੇ ਪਾਸ ਅਤੇ ਪ੍ਰਵਾਨ ਕੀਤੇ ਗਏ:

੧. ਸਿੱਖ ਹਿਸਟਰੀ ਸੁਸਾਇਟੀ ਨੂੰ ਜ਼ਿੰਮੇਵਾਰੀ ਦਿੱਤੀ ਕਿ ਲਾਇਬ੍ਰੇਰੀ ਪ੍ਰਫੁਲਿਤ ਕਰਨ ਲਈ ਸਮੱਗਰੀ ਇਕੱਠੀ ਕਰੇ।

੨. ਸਿੱਖ ਹਿਸਟਰੀ ਸੁਸਾਇਟੀ ਦੀ ਇਤਿਹਾਸਿਕ ਖੋਜ ਸੰਬੰਧੀ ਇਕ ਸਲਾਹਕਾਰ ਕਮੇਟੀ 'ਕਾਰਜ ਸਾਧਕ ਕਮੇਟੀ' ਨੀਯਤ ਕੀਤੀ ਗਈ।

੩. ਲਾਇਬ੍ਰੇਰੀ ਲਈ ਖਰੀਦੀਆਂ ਕਿਤਾਬਾਂ ਜਾਂ ਨਕਲ ਆਦਿਕ ਕਰਵਾਉਣ ਲਈ ਆਉਣ – ਜਾਣ ਦੇ ਖਰਚ ਕਰਨ ਦੇ ਅਧਿਕਾਰ ਸੁਸਾਇਟੀ ਦੇ ਸਕੱਤਰ ਪਾਸ ਹੋਣਗੇ।

੪. ਲਾਇਬ੍ਰੇਰੀ ਸੰਬੰਧੀ ਸਾਰਾ ਖਰਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰੇਗੀ।

੫. ਸਰਕਾਰੀ ਰਿਕਾਰਡਾਂ ਵਿੱਚੋਂ ਸਿੱਖ ਇਤਿਹਾਸ ਸੰਬੰਧੀ ਜ਼ਰੂਰੀ ਹਿੱਸੇ ਛਪਵਾਉਣ ਲਈ ਲੋੜੀਂਦਾ ਖਰਚ ਸਿੱਖ ਹਿਸਟਰੀ ਸੁਸਾਇਟੀ ਰਾਹੀਂ ਕੀਤਾ ਜਾਵੇਗਾ, ਛਪਣ ਵਾਲੀ ਚੀਜ਼ 'ਤੇ ਪ੍ਰਕਾਸ਼ਕ ਦੀ ਥਾਂ ਸੁਸਾਇਟੀ ਦਾ ਨਾਂ ਹੋਵੇਗਾ, ਪਰ ਉਹ ਮਲਕੀਅਤ ਲਾਇਬ੍ਰੇਰੀ ਦੀ ਹੋਵੇਗੀ।

੬. ਲਾਇਬ੍ਰੇਰੀ ਦੇ ਸਾਰੇ ਦਸਤਾਵੇਜ਼ ਅਤੇ ਪੁਸਤਕਾਂ ਨੂੰ ਗੁਰੂ ਰਾਮਦਾਸ ਸਰਾਂ ਵਿਚ ਇਕ ਹਾਲ ਵਿਚ ਰੱਖਿਆ ਜਾਵੇਗਾ।

੭. ਸਿੱਖ ਹਿਸਟਰੀ ਸੁਸਾਇਟੀ ਵੱਲੋਂ ਖੋਜ ਕਾਰਜ ਕਰਵਾਉਣ ਲਈ ਪੱਕੇ ਤੌਰ 'ਤੇ ਲੋੜ ਅਨੁਸਾਰ ਸਕਾਲਰਾਂ ਦੀ ਨਿਯੁਕਤੀ ਕੀਤੀ ਜਾਵੇਗੀ, ਲਾਇਬ੍ਰੇਰੀ ਵਿਚ ਪੁਸਤਕਾਂ ਦੀ ਸਾਂਭ-ਸੰਭਾਲ ਲਈ ਸਿੱਖਿਅਤ ਲਾਇਬ੍ਰੇਰੀਅਨ ਦੀ ਨਿਯੁਕਤੀ ਸਿੱਖ ਹਿਸਟਰੀ ਸੁਸਾਇਟੀ ਦੀ ਸਿਫਾਰਸ਼ 'ਤੇ ਕੀਤੀ ਜਾਵੇਗੀ।

ਇਸ ਮੀਟਿੰਗ ਵਿਚ ਉਪਰੋਕਤ ਸਾਰੇ ਫ਼ੈਸਲੇ ਕੀਤੇ ਗਏ। ਇਨ੍ਹਾਂ ਫ਼ੈਸਲਿਆਂ ਤੋਂ ਬਾਅਦ ਹੀ 'ਸਿੱਖ ਰੈਫਰੈਂਸ ਲਾਇਬ੍ਰੇਰੀ' ਕਾਇਮ ਹੋ ਗਈ ਤੇ ਸੁਸਾਇਟੀ ਨੇ ਇਸ ਲਈ ਲੋੜੀਂਦੀਆਂ ਪੁਸਤਕਾਂ ਤੇ ਹੋਰ ਪਾਠ-ਸਮਗਰੀ ਇਕੱਠੀ ਕਰਨ ਲਈ ਕਮਰ-ਕੱਸੇ ਕਰ ਲਏ। ੧੯੪੭ ਈ. ਦੀ ਦੇਸ਼ ਵੰਡ ਸਮੇਂ ਇਸ ਅਤਿ ਜ਼ਰੂਰੀ ਕਾਰਜ ਵਿਚ ਕਈ ਵਿਘਨ ਜ਼ਰੂਰ ਪਏ, ਪਰ ਸੁਸਾਇਟੀ ਨੇ ਆਪਣੇ ਉਦੇਸ਼ ਅਨੁਸਾਰ ਖੋਜ-ਕਾਰਜ ਅਤੇ ਲਾਇਬ੍ਰੇਰੀ ਦੀ ਪ੍ਰਫੁੱਲਤਾ ਦਾ ਕਾਰਜ ਜਾਰੀ ਰੱਖਿਆ। ਜਿਸ ਦਾ ਪ੍ਰਤੱਖ ਪ੍ਰਮਾਣ ਲਾਇਬ੍ਰੇਰੀ ਹੈ। ਪ੍ਰੋ. ਪ੍ਰਕਾਸ਼ ਸਿੰਘ[੪] ਅਤੇ ਸ. ਸਰਮੁਖ ਸਿੰਘ ਅਮੋਲ[੫] ਦੇ ਅਨੁਸਾਰ ੧੯੫੦ ਈ. ਵਿਚ ਸਿੱਖ ਰੈਫਰੈਂਸ ਲਾਇਬ੍ਰੇਰੀ ਬਣਾਈ ਗਈ ਸੀ। ਸੋ ੧੯੫੦ ਈ. ਵਿਚ ਸੈਂਟਰਲ ਸਿੱਖ ਲਾਇਬ੍ਰੇਰੀ ਦਾ ਨਾਮ ਬਦਲ ਕੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਰੱਖ ਦਿੱਤਾ ਗਿਆ, ਕਿਉਂਕਿ ਲਾਇਬ੍ਰੇਰੀ ਵਿਚ ਪੁਸਤਕਾਂ ਦੀ ਸਥਿਰਤਾ ਨੂੰ ਬਣਾਈ ਰੱਖਣ ਲਈ ਇਹ ਜ਼ਰੂਰੀ ਹੋ ਗਿਆ ਸੀ। ਕੇਵਲ ਇਸ ਲਾਇਬ੍ਰੇਰੀ ਵਿਚ ਇੱਥੇ ਬੈਠ ਕੇ ਹੀ ਪੁਸਤਕਾਂ ਪੜ੍ਹੀਆਂ ਅਤੇ ਰੈਫ਼ਰੈਂਸ (ਹਵਾਲੇ) ਲਈ ਵਰਤੀਆਂ ਜਾ ਸਕਦੀਆਂ ਹਨ। ਕਿਸੇ ਵੀ ਹਾਲਤ ਵਿਚ ਪੁਸਤਕਾਂ ਲਾਇਬ੍ਰੇਰੀ ਤੋਂ ਬਾਹਰ ਦਿੱਤੀਆਂ ਅਤੇ ਭੇਜੀਆਂ ਨਹੀਂ ਜਾਣਗੀਆਂ। ਲਾਇਬ੍ਰੇਰੀ ਲਈ ਸ੍ਰੀ ਗੁਰੂ ਰਾਮਦਾਸ ਨਿਵਾਸ ਦਾ ਵੱਡਾ ਹਾਲ ਨੰ. ੪ ਰਾਖਵਾਂ ਰੱਖ ਦਿੱਤਾ ਗਿਆ। ਇਸ ਲਾਇਬ੍ਰੇਰੀ ਨੂੰ ਨਿਮਨ-ਅਨੁਸਾਰ ਭਾਗਾਂ ਵਿਚ ਗਠਿਤ ਕੀਤਾ ਗਿਆ:

੧. ਲਿਖਤੀ ਪੁਸਤਕਾਂ, ਰੀਕਾਰਡ, ਹੁਕਮਨਾਮੇ, ਪਟੇ, ਸਨਦਾਂ ਆਦਿ।

੨. ਪੁਰਾਤਨ ਤਸਵੀਰਾਂ।

੩. ਛਪੀਆਂ ਪੁਸਤਕਾਂ।

ਪੁਰਾਤਨ ਸਿੱਖ ਯਾਦਗਾਰਾਂ, ਜਿਨ੍ਹਾਂ ਵਿਚ ਪੁਰਾਤਨ ਸਿੰਘਾਂ ਦੀਆਂ ਵਰਦੀਆਂ, ਬਸਤਰ, ਹਥਿਆਰ ਆਦਿ ਸ਼ਾਮਿਲ ਸਨ। ਇੰਝ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦਾ ਵਾਧਾ, ਵਿਕਾਸ ਕਰਨ ਦਾ ਕਾਰਜ ਬੜੇ ਉਤਸ਼ਾਹ ਨਾਲ ਅਰੰਭਿਆ ਗਿਆ ਅਤੇ ਬੜੀ ਸੁਹਿਰਦਤਾ ਨਾਲ ਸ੍ਰੋਤ-ਸਮੱਗਰੀ ਇਕੱਠੀ ਹੋਣੀ ਸ਼ੁਰੂ ਹੋ ਗਈ। ਲਾਇਬ੍ਰੇਰੀ ਦਾ ਲੱਗਭਗ ੧੯੫੮ ਈ. ਤਕ ਕਾਰਜ ਸ੍ਰੀ ਗੁਰੂ ਰਾਮਦਾਸ ਨਿਵਾਸ ਵਿਚ ਹੀ ਚੱਲਦਾ ਰਿਹਾ, ਉਪਰੰਤ ਲਾਇਬ੍ਰੇਰੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਜਾਣ ਸਮੇਂ

ਘੰਟਾ ਘਰ ਦੇ ਦੂਜੇ ਪਾਸੇ, ਆਟਾ ਮੰਡੀ ( ਘੰਟਾ ਘਰ ਦੱਖਣੀ ਬਾਹੀ) ਤਬਦੀਲ ਕਰ ਦਿੱਤਾ ਗਿਆ, ਇਸ ਲਾਇਬ੍ਰੇਰੀ ਵਾਲੀ ਇਮਾਰਤ ਦਾ ਨਾਂ ਮਹਾਨ ਲੇਖਕ ਦੇ ਨਾਮ 'ਤੇ 'ਮਹਾਂ ਕਵੀ ਸੰਤੋਖ ਸਿੰਘ ਜੀ ਹਾਲ' ਰੱਖ ਦਿੱਤਾ ਗਿਆ।

ਸਿੱਖ ਹਿਸਟਰੀ ਸੁਸਾਇਟੀ ਵੱਲੋਂ ਇਤਿਹਾਸਿਕ ਲੈਕਚਰਾਂ ਦੀ ਲੜੀ ਸ਼ੁਰੂ ਕੀਤੀ ਗਈ। 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿੱਚੋਂ ਮਿਲਦੇ ਹਵਾਲੇ ਅਨੁਸਾਰ ੧੯ ਜੁਲਾਈ ੧੯੪੮ ਈ. ਤਕ ਅੱਠ ਲੈਕਚਰ ਹੋਏ ਸਨ, ਜਿਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:-

• ਪਹਿਲਾ ਲੈਕਚਰ: ਬਾਬਾ ਬੰਦਾ ਸਿੰਘ ਬਹਾਦਰ - ਡਾ. ਗੰਡਾ ਸਿੰਘ ਜੀ, ਪ੍ਰੋ. ਖਾਲਸਾ ਕਾਲਜ, ਅੰਮ੍ਰਿਤਸਰ ਨੇ ਕੀਤਾ।

• ਦੂਜਾ ਲੈਕਚਰ: ਦਸਮੇ ਪਾਤਿਸ਼ਾਹ ਕਾ ਗ੍ਰੰਥ - ਸ. ਰਣਧੀਰ ਸਿੰਘ ਜੀ, ਗੁ. ਇੰਸ. ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਕੀਤਾ।

• ਤੀਜਾ, ਚੌਥਾ ਲੈਕਚਰ: ਸਭਰਾਵਾਂ ਦਾ ਜੰਗ - ਸ. ਮਹਾਣਾ ਸਿੰਘ ਜੀ, ਹੈੱਡ ਮਾਸਟਰ, ਸ੍ਰੀ ਗੁਰੂ ਰਾਮਦਾਸ ਖਾਲਸਾ ਹਾਈ ਸਕੂਲ, ਅੰਮ੍ਰਿਤਸਰ ਨੇ ਕੀਤਾ।

• ਪੰਜਵਾਂ ਲੈਕਚਰ: ਸਿੱਖ ਸਿਪਾਹੀ, ਸ. ਸਰਮੁਖ ਸਿੰਘ ਅਮੋਲ ਜੀ, ਪ੍ਰਿੰ. ਗੁਰੂ ਰਾਮਦਾਸ ਕਾਲਜ, ਅੰਮ੍ਰਿਤਸਰ ਨੇ ਕੀਤਾ।

• ਛੇਵਾਂ ਲੈਕਚਰ: ਸਿੰਘਾਂ ਦੀ ਦੂਜੀ ਲੜਾਈ ਦੇ ਕਾਰਨ, ਡਾ. ਗੰਡਾ ਸਿੰਘ, ਸਕੱਤਰ, ਸਿੱਖ ਹਿਸਟਰੀ ਸੁਸਾਇਟੀ, ਸ੍ਰੀ ਅੰਮ੍ਰਿਤਸਰ।

• ਸਤਵਾਂ ਲੈਕਚਰ: ਭਾਈ ਤਾਰੂ ਸਿੰਘ ਜੀ ਸ਼ਹੀਦ - ਸ. ਮਾਹਣਾ ਸਿੰਘ ਜੀ, ਐਮ. ਏ., ਬੀ. ਟੀ., ਮੈਂਬਰ ਸਿੱਖ ਹਿਸਟਰੀ ਸੋਸਾਇਟੀ, ਸ੍ਰੀ ਅੰਮ੍ਰਿਤਸਰ।

• ਅੱਠਵਾਂ ਲੈਕਚਰ: ਭਾਈ ਮਨੀ ਸਿੰਘ ਜੀ ਸ਼ਹੀਦ - ਸ. ਰਣਧੀਰ ਸਿੰਘ ਜੀ, ਸਿੱਖ ਹਿਸਟਰੀ ਸੁਸਾਇਟੀ, ਸ੍ਰੀ ਅੰਮ੍ਰਿਤਸਰ ਨੇ ਕੀਤਾ।[੬]

ਸੁਸਾਇਟੀ ਵੱਲੋਂ ਇਕ ਤ੍ਰੈ-ਮਾਸਿਕ ਪੱਤਰ ਇਤਿਹਾਸਕ ਪੱਤਰ ਵੀ ਕੱਢਿਆ ਜਾਂਦਾ ਸੀ। ੧੯੫੦ ਈ. ਵਿਚ ਛਪੇ ਇਤਿਹਾਸਕ ਪੱਤਰ ਸੈਂਚੀ ਅੰਕ ਚਾਰ ਅਨੁਸਾਰ ਉਸ ਸਮੇਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ ੨੩੩੫ ਪੰਜਾਬੀ ਪੁਸਤਕਾਂ ਤੇ ਹੱਥ ਲਿਖਤਾਂ, ਦਸ ਆਸਾਮੀ, ਦੋ ਬੰਗਾਲੀ ਅਤੇ ਦੋ ਸਿੰਧੀ ਪੁਸਤਕਾਂ ਉਪਲੱਬਧ ਸਨ। ਇਤਿਹਾਸਕ ਪੱਤਰ ਦੇ ੧੯੫੦ ਸੈਂਚੀ ਨੰ: ੨, ਅੰਕ ਤਿੰਨ ਅਨੁਸਾਰ ਇਸ ਲਾਇਬ੍ਰੇਰੀ ਵਿਚ ੧੫੪੮ ਅੰਗਰੇਜ਼ੀ ਲਿਪੀ ਵਿਚ ਪੁਸਤਕਾਂ (ਸਮੇਤ ਗਜ਼ਟੀਅਰ) ਸਨਦਾਂ ਅਤੇ ਇਕ ਫਰੈਂਚ ਪੁਸਤਕ, ਹੋਰ ਸ਼ਾਮਿਲ ਕੀਤੀਆਂ ਗਈਆਂ। ਇਤਿਹਾਸਕ ਪੱਤਰ ਨੰ: ੧੯੫੧ ਈ. ਸੈਂਚੀ ਨੰ: ੩, ਅੰਕ ੨ ਅਨੁਸਾਰ ਅੰਗਰੇਜ਼ੀ ਦੀਆਂ ਲੱਗਭਗ ੪੦੦ ਤੇ ਫਰੈਂਚ ਦੀ ਇਕ ਹੋਰ ਪੁਸਤਕ ਸ਼ਾਮਲ ਕੀਤੀ ਗਈ। ਇੰਝ ਲਾਇਬ੍ਰੇਰੀ ਵਿਚ ਬਹੁਤਾਤ ਵਿਚ ਸਾਹਿਤ ਸਮਗਰੀ ਇਕੱਠੀ ਹੋ ਗਈ।

ਮਾਇਕ ਪੱਖੋਂ ਸੁਸਾਇਟੀ ਨੂੰ ਕਈ ਮੁਸਕਿਲਾਂ ਦਾ ਸਾਹਮਣਾ ਕਰਨਾ ਪਿਆ ਜਿਸ ਕਰਕੇ ਕਈ ਇਤਿਹਾਸਕ ਖੋਜ ਕਾਰਜ ਕਰਨ ਵਿਚ ਬਹੁਤ ਔਂਕੜਾਂ ਆਈਆਂ ਅਤੇ ਇਤਿਹਾਸਿਕ ਖੋਜ ਨਿਰੰਤਰ ਨਾ ਚੱਲ ਸਕੀ, ਜਦੋਂ ਕਿ ਇਹ ਸਮੇਂ ਦੀ ਮੁੱਖ ਲੋੜ ਸੀ।

ਸਿੱਖ ਇਤਿਹਾਸ ਨੂੰ ਸੰਭਾਲਣ ਦੀ ਪ੍ਰਮੁੱਖ ਇਤਿਹਾਸਿਕ ਲੋੜ ਨੂੰ ਪੂਰਾ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਚੇਚਾ ਧਿਆਨ ਦੇ ਕੇ ਫਿਰ ਯਤਨ ਅਰੰਭ ਕੀਤੇ ਗਏ। ਪ੍ਰੋ. ਪ੍ਰਕਾਸ਼ ਸਿੰਘ ਅਨੁਸਾਰ ੧੯੬੩ ਈ. ਵਿਚ ਸਿੱਖ ਹਿਸਟਰੀ ਸੁਸਾਇਟੀ ਦਾ ਨਾਂ ਬਦਲ ਕੇ ਸਿੱਖ ਇਤਿਹਾਸ ਰੀਸਰਚ ਬੋਰਡ ਰੱਖਿਆ ਗਿਆ। ਜਿਸ ਦੇ ਮੈਂਬਰ ਸਨ:-

੧. ਸੰਤ ਚੰਨਣ ਸਿੰਘ ਜੀ ਪ੍ਰਧਾਨ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ)

੨. ਡਾ. ਹਰਬੰਤ ਸਿੰਘ

੩. ਪ੍ਰਿੰ. ਸਤਿਬੀਰ ਸਿੰਘ

੪. ਸ. ਜਸਬੀਰ ਸਿੰਘ

੫. ਜਥੇਦਾਰ ਜੀਵਨ ਸਿੰਘ ਉਮਰਾਨੰਗਲ

ਉਸ ਸਮੇਂ ਬੋਰਡ ਦੇ ਇੰਚਾਰਜ ਸ. ਸ਼ਮਸ਼ੇਰ ਸਿੰਘ ਅਸ਼ੋਕ ਸਨ।[੭] ਸਿੱਖ ਇਤਿਹਾਸ ਰਿਸਰਚ ਬੋਰਡ ਦੇ ਗਠਨ ਤੋਂ ਬਾਅਦ ਬੜੀ ਸ਼ਿੱਦਤ ਨਾਲ ਇਤਿਹਾਸਿਕ ਖੋਜ ਦੇ ਕਾਰਜ ਹੋਣ ਲੱਗੇ। ਸਿੱਖ ਇਤਿਹਾਸ ਰੀਸਰਚ ਬੋਰਡ ਪੜ੍ਹਣ ਅਤੇ ਖੋਜ ਕਰਨ ਵਾਲਿਆਂ ਲਈ ਇਕ ਵਧੀਆ ਕੇਂਦਰ ਬਣ ਗਿਆ ਸੀ। ਇਕ ਵਾਰ ਪ੍ਰਸਿੱਧ ਇਤਿਹਾਸਕਾਰ ਆਰਨਾਲਡ ਟਾਇਨਬੀ ਸਿੱਖ ਇਤਿਹਾਸ ਰਿਸਰਚ ਬੋਰਡ ਵਿਖੇ ਆਏ ਤਾਂ ਉਨ੍ਹਾਂ ਲਾਇਬ੍ਰੇਰੀ ਵਿਚ ਇਕੱਠੀ ਹੋਈ ਇਤਿਹਾਸਿਕ ਪਾਠ-ਸਮੱਗਰੀ ਨੂੰ ਦੇਖ ਕੇ ਬਹੁਤ ਖ਼ੁਸ਼ੀ ਪ੍ਰਗਟ ਕੀਤੀ।

ਹਰ ਸਾਲ ਇਕ ਹਜ਼ਾਰ ਤੋਂ ਉਪਰ ਦੁਰਲੱਭ ਕੀਮਤੀ ਪੁਸਤਕਾਂ ਨੂੰ ਲਾਇਬ੍ਰੇਰੀ ਵਿਚ ਰੱਖਿਆ ਜਾਣ ਲੱਗਾ। ਬੋਰਡ ਵੱਲੋਂ ਮੀਟਿੰਗ ਕਰ ਕੇ ਇਹ ਵੀ ਨਿਰਣਾ ਕੀਤਾ ਗਿਆ ਕਿ ਸਿੱਖ ਇਤਿਹਾਸ ਸੰਮੇਲਨ ਕਰਵਾਇਆ ਜਾਵੇਗਾ ਅਤੇ ਇਕ ਪ੍ਰਮੁੱਖ ਵਿਦਵਾਨ ਨੂੰ ਉਸ ਦੀ ਇਤਿਹਾਸਿਕ ਖੋਜ ਦੀ ਬਦੌਲਤ ਸਨਮਾਨਿਤ ਕੀਤਾ ਜਾਵੇਗਾ।

ਸਿੱਖ ਇਤਿਹਾਸ ਰੀਸਰਚ ਬੋਰਡ ਦਾ ਪਹਿਲਾ ਸਿੱਖ ਇਤਿਹਾਸ ਸੰਮੇਲਨ ੨੯ ਮਾਰਚ ੧੯੬੪ ਈ. ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਜਿਸ ਦੀ ਪ੍ਰਧਾਨਗੀ ਅਲੀਗੜ੍ਹ ਯੂਨੀਵਰਸਿਟੀ ਦੇ ਵਾਇਸ ਚਾਂਸਲਰ ਮਿਸਟਰ ਬਦਰੁਦੀਨ ਤਯੁੱਬ ਨੇ ਕੀਤੀ। ਡਾ. ਗੰਡਾ ਸਿੰਘ ਨੂੰ ਸਿਰੋਪਾਉ ਅਤੇ ਇਕ ਹਜ਼ਾਰ ਰੁਪਏ ਨਾਲ ਸਨਮਾਨਿਤ ਕੀਤਾ ਗਿਆ। ਡਾ. ਗੰਡਾ ਸਿੰਘ ਨੇ ਇਸ ਮੌਕੇ ਸਿੱਖ ਇਤਿਹਾਸ ਦੀਆਂ ਕੁਝ ਕੁ

ਸਮੱਸਿਆਵਾਂ ਵਿਸ਼ੇ ’ਤੇ ਪਰਚਾ[੮] ਪੜ੍ਹਿਆ। ਇਸ ਸੰਮੇਲਨ ਵਿਚ ਸਵਾਗਤੀ ਭਾਸ਼ਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਨੇ ਦਿੱਤਾ। ਸਕੱਤਰ ਮਾ. ਸੁਜਾਨ ਸਿੰਘ ਜੀ ਨੇ ਸੰਮੇਲਨ ਦਾ ਮਨੋਰਥ ਦੱਸਿਆ ਅਤੇ ਪ੍ਰਿੰ. ਸਤਿਬੀਰ ਸਿੰਘ ਜੀ ਨੇ ਵੀ ਵਿਚਾਰ ਪ੍ਰਗਟ ਕੀਤੇ।

ਉਪਰੰਤ ਡਾ. ਗੰਡਾ ਸਿੰਘ ਜੀ ਦੁਆਰਾ ਪੜ੍ਹੇ ਗਏ ਪਰਚੇ ਉੱਤੇ ਖੁੱਲ੍ਹੀ ਵਿਚਾਰ-ਚਰਚਾ ਹੋਈ। ਜਿਸ ਵਿਚ ਬਾਰ੍ਹਾਂ ਵਿਦਵਾਨਾਂ ਨੇ ਭਾਗ ਲਿਆ ਜਿਨ੍ਹਾਂ ਵਿਚ— ਦੋ ਇਸਾਈ ਮਿਸ਼ਨਰੀ ਡਾ. ਸੀ. ਐਚ. ਲੋਹਲਿਨ ਅਤੇ ਪ੍ਰੋ. ਵੈਬਸਟਰ ਸਨ। ਸਿੱਖ ਵਿਦਵਾਨ— ਅਮਰ ਸਿੰਘ ਦੁਸਾਂਝ, ਡਾ. ਤਾਰਨ ਸਿੰਘ, ਡਾ. ਜੀਤ ਸਿੰਘ ਸੀਤਲ, ਪ੍ਰੋ. ਗੁਰਬਚਨ ਸਿੰਘ ਤਾਲਿਬ, ਪ੍ਰੋ. ਕਿਰਪਾਲ ਸਿੰਘ, ਡਾ. ਤ੍ਰਿਲੋਚਨ ਸਿੰਘ, ਪ੍ਰੋ. ਗੁਰਬਖਸ਼ ਸਿੰਘ, ਸ. ਹਰਚਰਨ ਸਿੰਘ (ਬਾਜਵਾ) ਇਸ ਵਿਚ ਸ਼ਾਮਲ ਹੋਏ।

ਸੰਮੇਲਨ ਕਰਵਾਉਣ ਦੀ ਲੜੀ ਨੂੰ ਅੱਗੇ ਤੋਰਦੇ ਹੋਏ ਦੂਜਾ ਸਿੱਖ ਇਤਿਹਾਸ ਸੰਮੇਲਨ ੨੯ ਜਨਵਰੀ, ੧੯੬੬ ਈ. ਨੂੰ ਸ੍ਰੀ ਅੰਮ੍ਰਿਤਸਰ ਵਿਚ ਕਰਵਾਇਆ ਗਿਆ। ਜਿਸ ਦੀ ਪ੍ਰਧਾਨਗੀ ਪ੍ਰੋ. ਗੁਰਮੁਖ ਨਿਹਾਲ ਸਿੰਘ ਜੀ ਨੇ ਕੀਤੀ। ਇਸ ਸੰਮੇਲਨ ਵਿਚ ਡਾ. ਹਰੀ ਰਾਮ ਗੁਪਤਾ ਜੀ ਨੂੰ ਅਭਿਨੰਦਨ ਪੱਤਰ, ਸਿਰੋਪਾਉ ਅਤੇ ਇਕ ਹਜ਼ਾਰ ਰੁਪਏ ਨਾਲ ਸਨਮਾਨਿਤ ਕੀਤਾ ਗਿਆ। ਡਾ. ਹਰੀ ਰਾਮ ਗੁਪਤਾ ਜੀ ਨੇ ਇਸ ਮੌਕੇ ਸਿੱਖ ਇਤਿਹਾਸ ਦੇ ਪ੍ਰਮੁੱਖ ਸੋਮੇ ਵਿਸ਼ੇ ’ਤੇ ਪਰਚਾ[੯] ਪੜ੍ਹਿਆ। ਇਸ ਸੰਮੇਲਨ ਵਿਚ ਅਰੰਭਕ ਭਾਸ਼ਣ ਪ੍ਰੋ. ਭਰਪੂਰ ਸਿੰਘ ਐਮ. ਏ. ਵੱਲੋਂ ਅਤੇ ਪ੍ਰਧਾਨਗੀ ਭਾਸ਼ਣ ਪ੍ਰੋ. ਗੁਰਮੁਖ ਨਿਹਾਲ ਸਿੰਘ ਜੀ ਵੱਲੋਂ ਦਿੱਤਾ ਗਿਆ।

੧੯੮੪ ਈ. ਦੇ ਤੀਜੇ ਘੱਲੂਘਾਰੇ ਸਮੇਂ ਜਿੱਥੇ ਕੇਂਦਰ ਸਰਕਾਰ ਨੇ ਸਿੱਖਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕੀਤਾ, ਉੱਥੇ ਸਾਡਾ ਵਡਮੁੱਲਾ ਸਰਮਾਇਆ ਸਿੱਖ ਰੈਂਫਰੈਂਸ ਲਾਇਬ੍ਰੇਰੀ ਨੂੰ ਖੁਰਦ-ਬੁਰਦ ਕਰਕੇ ਸਾੜ ਦੇਣਾ ਵਧੇਰੇ ਦੁਖਦਾਈ ਹੈ। ਡਾ. ਜਸਬੀਰ ਸਿੰਘ ਸਾਬਰ ਅਨੁਸਾਰ ੧੯੮੪ ਤੋਂ ਪਹਿਲਾਂ ਲਾਇਬ੍ਰੇਰੀ ਵਿਚ ੧੩,੦੦੦ ਹੱਥ-ਲਿਖਤ ਤੇ ਪ੍ਰਕਾਸ਼ਿਤ ਪੁਸਤਕਾਂ, ੨੨੦੦ ਹੱਥ-ਲਿਖਤ ਬੀੜਾਂ ਅਤੇ ਪਹਿਲੀ ਸੰਸਾਰ ਦੀ ਜੰਗ ਦੇ ਸਮੇਂ ਤੱਕ ਦੇ ਅਣਗਿਣਤ ਅਖ਼ਬਾਰ ਉਪਲਬਧ ਸਨ।[੧੦] ਸ਼ਮਸ਼ੇਰ ਸਿੰਘ ਅਸ਼ੋਕ ਸਾਡਾ ਹੱਥ-ਲਿਖਿਤ ਪੰਜਾਬੀ ਸਾਹਿਤ ਪੁਸਤਕ ਵਿਚ ਦੱਸਦੇ ਹਨ ਕਿ ਲਾਇਬ੍ਰੇਰੀ ਵਿਚ ਦੁਰਲੱਭ ੩੬੬ ਹੱਥ-ਲਿਖਤ ਸੰਗ੍ਰਹਿ ਸਨ, ਜਿਨ੍ਹਾਂ ਵਿਚ ੯੮੦ ਵਿਸ਼ਿਆਂ ਨਾਲ ਸੰਬੰਧਿਤ ਰਚਨਾਵਾਂ ਸ਼ਾਮਿਲ ਸਨ।[੧੧] ਏਨਾ ਵੱਡਾ ਅਮੋਲਕ ਖ਼ਜ਼ਾਨਾ ਦੂਰ-ਦੁਰੇਡੇ ਦੇ ਖੋਜੀਆਂ ਅਤੇ ਜਗਿਆਸੂਆਂ ਲਈ ਵਿਸ਼ੇਸ਼ ਖਿੱਚ ਦਾ ਕੇਂਦਰ ਸੀ। ਅਰਬਾਂ ਦੇ ਮੁੱਲ ਦਾ ਇਹ ਖ਼ਜ਼ਾਨਾ ਕੇਂਦਰ ਸਰਕਾਰ ਦੀ ਮਾੜੀ ਜ਼ਾਲਮਾਨਾ ਸੋਚ ਦੇ ਕਾਰਨ ਅਗਨ ਭੇਟ ਚੜ੍ਹ ਗਿਆ, ਹੁਣ ਬਚੀ-ਖੁਚੀ ਰਾਖ ਤੇ ਖੋਜੀ ਵਿਦਵਾਨ ਕੇਵਲ ਹੰਝੂ ਕੇਰਨ ਦੇ ਲਈ ਬੇਵੱਸ ਅਤੇ ਲਾਚਾਰ ਹਨ।

'ਅਸੀਂ ਮੰਨੂ ਦੇ ਸੋਏ' ਅਨੁਸਾਰ ਹੁਣ ਫਿਰ ਲਾਇਬ੍ਰੇਰੀ ਨੂੰ ਪ੍ਰਫੁਲਿਤ ਅਤੇ ਪੁਨਰ-ਗਠਿਤ ਕਰਨ ਲਈ ਕਾਰਜ ਸ਼ੁਰੂ ਕੀਤੇ ਗਏ ਹਨ। ਸਿੱਖ ਇਤਿਹਾਸ ਰੀਸਰਚ ਬੋਰਡ ਵਿਚ ਹੁਣ ਸੱਤ ਰੀਸਰਚ ਸਕਾਲਰ ਵੱਖ-ਵੱਖ ਖੋਜ-ਕਾਰਜਾਂ ਤੇ ਕਾਰਜ ਕਰ ਰਹੇ ਹਨ। ਬੋਰਡ ਵੱਲੋਂ ਪ੍ਰਬੰਧਕਾਂ ਦੇ ਸਹਿਯੋਗ ਨਾਲ ਚਾਰ ਕਾਰਜਸ਼ਾਲਾ ਲੱਗ ਚੁੱਕੀਆਂ ਹਨ ਅਤੇ ਲੈਕਚਰ ਲੜੀ ਵੀ ਸ਼ੁਰੂ ਕੀਤੀ ਗਈ ਹੈ, ਜਿਸ ਤਹਿਤ ਦੋ ਲੈਕਚਰ ਹੋ ਚੁੱਕੇ ਹਨ। ਜਿਸ ਤਹਿਤ ਪਹਿਲਾ ਲੈਕਚਰ ੧੩ ਜੁਲਾਈ, ੨੦੧੮ ਨੂੰ ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸ. ਸਤਵਿੰਦਰ ਸਿੰਘ ਫੂਲਪੁਰ ਨੇ ਦਿੱਤਾ ਅਤੇ ਦੂਜਾ ਲੈਕਚਰ ੮ ਦਸੰਬਰ, ੨੦੧੮ ਨੂੰ ਗੁਰੂ ਨਾਨਕ ਅਧਿਐਨ ਵਿਭਾਗ (ਗੁਰੂ ਨਾਨਕ ਦੇਵ ਯੂਨੀਵਰਸਿਟੀ) ਦੇ ਪ੍ਰੋਫ਼ੈਸਰ ਡਾ. ਮੁਹੱਬਤ ਸਿੰਘ ਵੱਲੋਂ ਦਿੱਤਾ ਗਿਆ। ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਪ੍ਰਕਾਸ਼ਿਤ ਪੁਸਤਕਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਵਿਸ਼ਾ | ਲੇਖਕ | ਸਾਲ |
|---|---|---|---|
| ੧. | ਸਾਡਾ ਹੱਥ ਲਿਖਿਤ ਪੰਜਾਬੀ ਸਾਹਿੱਤ | ਸ਼ਮਸ਼ੇਰ ਸਿੰਘ ਅਸ਼ੋਕ | ੧੯੬੮ |
| ੨. | ਨੀਸਾਣ ਤੇ ਹੁਕਮਨਾਮੇ | ਸ਼ਮਸ਼ੇਰ ਸਿੰਘ ਅਸ਼ੋਕ | ੧੯੬੭ |
| ੩. | ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ | ਹੀਰਾ ਸਿੰਘ ਦਰਦ | ੧੯੭੫ |
| ੪. | Guru Gobind Singh: The savior of mankind in an age of crisis | Sucha Singh Lasaira | - |
| ੫. | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ (੧੯੨੬ ਤੋਂ ੧੯੭੬ ਈ. ਤੱਕ) | ਸ਼ਮਸ਼ੇਰ ਸਿੰਘ ਅਸ਼ੋਕ | ੧੯੮੨ |
| ੬. | ਬਾਬਾਣੀ ਪੀੜ੍ਹੀ ਚਲੀ: ਗੁਰ ਪ੍ਰਣਾਲੀਆਂ | ਸ. ਰਣਧੀਰ ਸਿੰਘ | ੧੯੭੭ |
| ੭. | List of Exhibits | __ | ੧੯੬੪ |
| ੮. | ਗ਼ਦਰ ਪਾਰਟੀ ਅਤੇ ਭਾਰਤ ਦਾ ਕੌਮੀ ਅੰਦੋਲਨ | ਡਾ. ਗੁਰਦੇਵ ਸਿੰਘ ਦਿਉਲ | ੧੯੭੦ |
| ੯. | ਬੰਦਾ ਸਿੰਘ ਬਹਾਦਰ: ਜੀਵਨ ਬ੍ਰਿਤਾਂਤ | ਸ. ਕਰਮ ਸਿੰਘ ਹਿਸਟੋਰੀਅਨ | ੧੯੮੨ |
| ੧੦. | Guru Gobind Singh | Sucha Singh | __ |
| ੧੧. | 2nd Sikh Itihas Samelan 1966 Soveiner | Sikh Ithas Research Board | ੧੯੬੬ |
| ੧੨. | ਅੰਮ੍ਰਿਤਸਰ ਸਿਫ਼ਤੀ ਦਾ ਘਰ (੧੧੬੯੨) | ਜੰਗ ਸਿੰਘ ਗਿਆਨੀ | ੧੯੭੭ |
| ੧੩. | ਸ਼ਹੀਦੀ ਯਾਤਰਾ ਅਥਵਾ ਸਾਕਾ ਜੈਤੋ ਨਾਭਾ | ਜਥੇਦਾਰ ਊਧਮ ਸਿੰਘ ਜੀ | ੧੯੮੦ |
| ੧੪. | ਸ੍ਰੀ ਗੁਰ ਪੰਥ ਪ੍ਰਕਾਸ਼ | ਡਾ. ਜੀਤ ਸਿੰਘ ਸੀਤਲ | ੧੯੯੮ |
| ੧੫. | ਇਤਿਹਾਸਕ ਖੋਜ: ਸ. ਕਰਮ ਸਿੰਘ ਹਿਸਟੋਰੀਅਨ-ਭਾਗ ੧ | ਹੀਰਾ ਸਿੰਘ ਦਰਦ | ੧੯੯੭ |

| | | | |
|---|---|---|---|
| ੧੬. | ਇਤਿਹਾਸਕ ਖੋਜ: ਸ. ਕਰਮ ਸਿੰਘ ਹਿਸਟੋਰੀਅਨ-ਭਾਗ ੨ | ਹੀਰਾ ਸਿੰਘ ਦਰਦ | ੧੯੯੭ |
| ੧੭. | ਇਤਿਹਾਸਕ ਖੋਜ: ਸ. ਕਰਮ ਸਿੰਘ ਹਿਸਟੋਰੀਅਨ-ਭਾਗ ੩ | ਹੀਰਾ ਸਿੰਘ ਦਰਦ | ੧੯੯੭ |
| ੧੮. | ਪ੍ਰਾਚੀਨ ਵਾਰਾਂ ਤੇ ਜੰਗਨਾਮੇ | ਸ. ਸ਼ਮਸ਼ੇਰ ਸਿੰਘ ਅਸ਼ੋਕ | ੧੯੯੭ |
| ੧੯. | विजय विनोद (१३२६१-६२) | डाँ. देवेंद्र सिंह विद्यिारथी | ੧੯੯੭ |
| ੨੦. | स्री अम्रतसर जी के द्राँशन स्नान (१३२६५-६६) | ਸਤਨਾਮ ਸਿੰਘ | ੧੯੯੭ |
| ੨੧. | ਸਿੱਖ ਲਹਿਰ (੧੪੬੯-੧੭੬੪): ਇਨਕਲਾਬੀ ਲਹਿਰਾਂ ਦੇ ਪ੍ਰਸੰਗ ਵਿਚ (੨੨੩੯੮) | ਜਗਜੀਤ ਸਿੰਘ | ੧੯੯੪ |
| ੨੨. | ਤਵਾਰੀਖ ਪੰਜਾਬੀ ਸੂਬਾ ਮੋਰਚਾ ੧੯੫੫ | ਸ. ਕਰਮ ਸਿੰਘ ਜ਼ਖ਼ਮੀ | ੧੯੯੮ |
| ੨੩. | ਸਿੱਖ ਤੇ ਸਿੱਖੀ (੧੩੩੩੯, ੧੯੯੯ 2nd ed.) | ਸ. ਹਰਿੰਦਰ ਸਿੰਘ ਰੂਪ | ੧੯੯੮ |
| ੨੪. | The Struggle for freedom of Religious worship at jaito | ਸ. ਹਰਿੰਦਰ ਸਿੰਘ ਰੂਪ | ੧੯੯੮ |
| ੨੫. | ਬੱਬਰ ਅਕਾਲੀ ਲਹਿਰ ਅਤੇ ਇਸਦੇ ਆਗੂ | ਗੁਰਬਚਨ ਸਿੰਘ | ੧੯੯੯ |
| ੨੬. | ਡਾਇਰੀ ਦੇ ਪੰਨੇ | ਹਰਬੀਰ ਸਿੰਘ ਭੰਵਰ | ੧੯੯੯ |
| ੨੭. | ੧੯੫੫ ਦਾ ਪੰਜਾਬੀ ਸੂਬਾ ਮੋਰਚਾ ਤਸਵੀਰਾਂ | ਡਾ. ਹਰਜਿੰਦਰ ਸਿੰਘ ਦਿਲਗੀਰ | ੧੯੯੯ |
| ੨੮. | Asa di Var | Dr. Teja Singh | ੧੯੯੯ |
| ੨੯. | ਅਕਾਲੀ ਦਲ ਸੱਚਾ ਸੌਦਾ ਬਾਰ | ਡਾ. ਕੁਲਵਿੰਦਰ ਸਿੰਘ (ਬਾਜਵਾ) | ੨੦੦੦ |
| ੩੦. | ਬਾਜ਼ਨਾਮਾ | ਡਾ. ਜਸਬੀਰ ਸਿੰਘ (ਸਰਨਾ) | ੨੦੦੦ |
| ੩੧. | ਜੈਤੋ ਦੇ ਮੋਰਚੇ ਦੇ ਅੱਖੀਂ ਡਿੱਠੇ ਹਾਲ | ਡਾ. ਹਰਜਿੰਦਰ ਸਿੰਘ ਦਿਲਗੀਰ | ੨੦੦੦ |
| ੩੨. | ਸੋ ਥਾਨੁ ਸੁਹਾਵਾ | ਸ. ਰੂਪ ਸਿੰਘ | ੨੦੦੦ |
| ੩੩. | अनंदपुर साहिब जी के द्राँशन स्नान | डाँ. हरजिंद्र सिंह दि्लगीर | ੨੦੦੦ |
| ੩੪. | God in Sikhism | Dr. Rajinder Kaur | ੧੯੯੯ |
| ੩੫. | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ? | ਡਾ. ਹਰਜਿੰਦਰ ਸਿੰਘ ਦਿਲਗੀਰ | ੨੦੦੦ |
| ੩੬. | Sri Guru Arjan Dev | Dr. Dalbir Singh | ੨੦੦੬ |
| ੩੭. | ਮਹਾਰਾਜਾ ਰਣਜੀਤ ਸਿੰਘ ਜੀਵਨ ਅਤੇ ਘਾਲਣਾ | ਕਿਰਪਾਲ ਸਿੰਘ | ੨੦੦੭ |
| ੩੮. | ਅਕਾਲੀ ਦਲ ਸੱਚਾ ਸੌਦਾ ਬਾਰ | ਡਾ. ਕੁਲਵਿੰਦਰ ਸਿੰਘ | ੨੦੦੦ |
| ੩੯. | ਬੰਦਾ ਸਿੰਘ ਬਹਾਦਰ | ਗੰਡਾ ਸਿੰਘ | ੨੦੧੦ |
| ੪੦. | ਸ੍ਰੀ ਗੁਰ ਸੋਭਾ: ਕਵਿ ਸੈਨਾਪਤਿ ਰਚਿਤ | ਸ਼ਮਸ਼ੇਰ ਸਿੰਘ ਅਸ਼ੋਕ | ੧੯੬੭ |

| | | | |
|---|---|---|---|
| ੪੧. | Struggle for Reform in Sikh Shrines | Ruchi Ram Sahni | __ |
| ੪੨. | ਸਿੱਖ ਇਤਿਹਾਸ ਦੇ ਫ਼ਾਰਸੀ ਸਰੋਤ | ਡਾ. ਹਰਚੰਦ ਸਿੰਘ ਬੇਦੀ | ੨੦੧੬ |
| ੪੩. | ਦਸਮ ਪਾਤਸ਼ਾਹ ਦਾ ਵਿਸ਼ਵ ਦ੍ਰਿਸ਼ਟੀਕੋਣ | ਦਿਲਜੀਤ ਸਿੰਘ ਬੇਦੀ | ੨੦੧੭ |
| ੪੪. | ਬੀਬੀ ਭਾਨੀ ਜੀ ਜੀਵਨ ਅਤੇ ਯੋਗਦਾਨ | ਡਾ. ਰਣਜੀਤ ਕੌਰ ਪੰਨਵਾਂ | ੨੦੧੮ |

ਹਵਾਲੇ :

੧. ਆਪ ਜੀ ਸੰਸਥਾਗਤ ਰੂਪ ਵਿਚ ਖੋਜ ਕਰਨ ਲਈ ਅਕਸਰ ਹੀ ਭਾਈ ਵੀਰ ਸਿੰਘ ਜੀ ਨਾਲ ਵੀ ਗੱਲਬਾਤ ਕਰਦੇ ਰਹਿੰਦੇ ਸਨ। ਇਸ ਬਾਰੇ ਵੇਰਵੇ ਗਿ.ਮਹਾਂ ਸਿੰਘ ਜੀ ਰਚਿਤ ਪੁਸਤਕ *ਗੁਰਮੁਖ ਜੀਵਨ* ਵਿਚ ਮਿਲਦੇ ਹਨ।

੨. ਡਾ. ਗੰਡਾ ਸਿੰਘ, *ਅਫ਼ਗਾਨਿਸਤਾਨ ਵਿਚ ਇਕ* ਮਹੀਨਾ, ਪੰਨਾ ਅੰਤਿਕਾ.

੩. *ਗੁਰਦੁਆਰਾ ਗਜ਼ਟ*, ਜੂਨ, ੧੯੪੬. ਪੰਨਾ ੮

੪. ਪ੍ਰੋ. ਪ੍ਰਕਾਸ਼ ਸਿੰਘ,ਪਹਿਲਾ ਸਿੱਖ ਇਤਿਹਾਸ ਸੰਮੇਲਨ, *ਗੁਰਮਤਿ ਪ੍ਰਕਾਸ਼,* ਮਈ, ੧੯੬੪.

੫. ਸ਼ਮਸ਼ੇਰ ਸਿੰਘ ਅਸ਼ੋਕ, *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ,* ਦੀ ਸ਼ੁਰੂਆਤ ਵਿਚ ਸਿੱਖ ਇਤਿਹਾਸ ਰਿਸਰਚ ਬੋਰਡ ਦੇ ਇੰਚਾਰਜ ਸ.ਸ. ਅਮੋਲ ਦੁਆਰਾ ਵੀ ਲਾਇਬ੍ਰੇਰੀ ਦੀ ਸਥਾਪਨਾ ੧੯੫੦ ਈ. ਲਿਖੀ ਗਈ ਹੈ।

੬. *ਗੁਰਦੁਆਰਾ ਗਜ਼ਟ,* ਅਗਸਤ, ੧੯੪੮. ਪੰਨਾ ੫੩.

੭. ਪ੍ਰੋ. ਪ੍ਰਕਾਸ਼ ਸਿੰਘ, ਸਿੱਖ ਇਤਿਹਾਸ ਸੰਮੇਲਨ, *ਗੁਰਮਤਿ ਪ੍ਰਕਾਸ਼,* ਮਈ, ੧੯੬੪.

੮. ਇਹ ਪੂਰਾ ਪਰਚਾ *ਗੁਰਮਤਿ ਪ੍ਰਕਾਸ਼,* ਮਈ ੧੯੬੪. ਵਿਚ ਛਪਿਆ ਹੋਇਆ ਹੈ।

੯. ਇਹ ਪੂਰਾ ਪਰਚਾ *ਸੋਵੀਨਰ, ਦੂਜਾ ਸਿੱਖ ਇਤਿਹਾਸ ਸੰਮੇਲਨ,* ੧੯੬੬ ਵਿਚ ਛਪਿਆ ਹੋਇਆ ਹੈ।

੧੦. ਡਾ. ਜਸਬੀਰ ਸਿੰਘ ਸਾਬਰ, ਹੱਥ-ਲਿਖਤ ਸਾਹਿਤ ਦਾ ਭੰਡਾਰ ਸਿੱਖ ਰੈਂਫਰੈਂਸ ਲਾਇਬ੍ਰੇਰੀ, *ਗੁਰਦੁਆਰਾ ਗਜ਼ਟ,* ਨਵੰਬਰ ੧੯੮੪. ਪੰਨਾ ੩੯.

੧੧. ਸ਼ਮਸ਼ੇਰ ਸਿੰਘ ਅਸ਼ੋਕ, *ਸਾਡਾ ਹੱਥ-ਲਿਖਿਤ ਪੰਜਾਬੀ ਸਾਹਿਤ,* ਭੂਮਿਕਾ.

■

## ਪਿੰਡ ਲੌਹਕਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਭਾਈ ਮੰਝ ਜੀ, ਪਿੰਡ ਲੌਹਕਾ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ਸ੍ਰੀ ਸੁਖਮਨੀ ਸਾਹਿਬ ਸੇਵਾ ਸੁਸਾਇਟੀ ਦੇ ਸਹਿਯੋਗ ਨਾਲ ੨੦ ਅਕਤੂਬਰ, ੨੦੧੮ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ ਤੇ ਨਗਰ ਕੀਰਤਨ ਦਾ ਆਯੋਜਨ ਕੀਤਾ ਗਿਆ। ਇਸ ਤੋਂ ਪਹਿਲਾਂ ੧੪ ਅਕਤੂਬਰ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੩੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸਿੱਖ ਇਤਿਹਾਸ ਰੀਸਰਚ ਬੋਰਡ/ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸਥਾਪਨਾ ਅਤੇ ਕਾਰਜ

*-ਬੀਬੀ ਸਿਮਰਨਜੀਤ ਕੌਰ**

ਇਤਿਹਾਸ ਕੌਮ ਦੀ ਅਗਵਾਈ ਕਰਦਾ ਹੈ ਤੇ ਕੌਮ ਅੰਦਰ ਨਵੀਂ ਰੂਹ ਭਰ ਕੇ ਅੱਗੇ ਵਧਣ ਤੇ ਜੂਝਣ ਲਈ ਉਤਸ਼ਾਹ ਅਤੇ ਜਜ਼ਬਾ ਪੈਦਾ ਕਰਦਾ ਹੈ। ਇਤਿਹਾਸਿਕ ਖੋਜੀਆਂ ਨੂੰ ਸਦਾ ਇਹ ਗ਼ਿਲਾ ਰਿਹਾ ਹੈ ਕਿ ਸਿੱਖਾਂ ਨੇ ਇਤਿਹਾਸ ਰਚਿਆ ਹੈ, ਪ੍ਰੰਤੂ ਲਿਖਿਆ ਅਤੇ ਸਾਂਭਿਆ ਨਹੀਂ। ਬਾਵਾ ਬੁੱਧ ਸਿੰਘ ਨੇ ਆਪਣੇ ਇਕ ਲੇਖ ਰਾਹੀਂ ਇਤਿਹਾਸ ਦੀ ਸੰਭਾਲ ਸੰਬੰਧੀ ਆਪਣੀ ਇੱਛਾ ਅਤੇ ਚਿੰਤਾ ਜ਼ਾਹਿਰ ਕੀਤੀ ਹੈ, "ਜ਼ਰੂਰੀ ਹੈ ਕਿ ਜਾਂ ਤੇ ਅਸੀਂ ਸਿੱਖ ਇਤਿਹਾਸ ਸਭਾ ਕਾਇਮ ਕਰੀਏ ਜਾਂ ਸਿੱਖ ਇਤਿਹਾਸ ਦੀ ਕੁਰਸੀ ਖ਼ਾਲਸਾ ਕਾਲਜ ਵਿਚ ਜਾਂ ਹੋਰ ਕਿਸੇ ਕੇਂਦਰੀ ਥਾਂ ਕਾਇਮ ਕਰੀਏ ਜਿੱਥੇ ਇਤਿਹਾਸ ਸੰਬੰਧੀ ਪੁਸਤਕਾਂ ਇਕੱਠੀਆਂ ਕੀਤੀਆਂ ਜਾਣ, ਵਲਾਇਤ ਵਾਲੀਆਂ ਪੁਸਤਕਾਂ ਦੇ ਉਤਾਰੇ ਮੰਗਾਏ ਜਾਣ।"[੧] ਸ. ਕਰਮ ਸਿੰਘ ਹਿਸਟੋਰੀਅਨ, ਬਾਵਾ ਬੁੱਧ ਸਿੰਘ ਅਤੇ ਹੋਰ ਪੰਥ-ਦਰਦੀਆਂ ਦੁਆਰਾ ਸਿੱਖ ਇਤਿਹਾਸ ਦੀ ਪੜਤਾਲ, ਲੇਖਨ ਅਤੇ ਇਤਿਹਾਸਿਕ ਸ੍ਰੋਤਾਂ ਦੀ ਸੰਭਾਲ ਦਾ ਜੋ ਸੁਪਨਾ ਵੇਖਿਆ ਗਿਆ ਉਸ ਨੂੰ ਨੇਪਰੇ ਚਾੜ੍ਹਨ ਦਾ ਪਹਿਲਾ ਉਪਰਾਲਾ ਇਨ੍ਹਾਂ ਸੱਜਣਾਂ ਦੁਆਰਾ ਹੀ ੧੯੨੯ ਈ. ਵਿਚ ਹੋਇਆ ਜਦੋਂ "੨੨ ਦਸੰਬਰ, ੧੯੨੯ ਈ. ਨੂੰ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਇਕ ਅਰੰਭਕ ਮੀਟਿੰਗ ਕੀਤੀ ਗਈ ਤੇ ਸਿੱਖ ਇਤਿਹਾਸ ਸਸਾਇਟੀ ਕਾਇਮ ਕੀਤੀ ਗਈ। ਸਰਦਾਰ ਕਰਮ ਸਿੰਘ ਜੀ ਨੂੰ ਇਸ ਦਾ ਸਕੱਤਰ ਬਣਾਇਆ ਗਿਆ।"[੨] ਇਸੇ ਸਮੇਂ ਦੌਰਾਨ ਖਾਲਸਾ ਕਾਲਜ ਨੇ ਕਰਮ ਸਿੰਘ ਹਿਸਟੋਰੀਅਨ ਨੂੰ ੨੫੦ ਰੁਪਏ ਮਹੀਨਾ ਤਨਖ਼ਾਹ ਦੀ ਪੇਸ਼ਕਸ਼ ਕੀਤੀ ਅਤੇ ਖ਼ਾਲਸਾ ਕਾਲਜ (ਸ੍ਰੀ ਅੰਮ੍ਰਿਤਸਰ) ਵਿਖੇ ਸਿੱਖ ਇਤਿਹਾਸਿਕ ਖੋਜ ਦਾ ਮਹਿਕਮਾ ਸ਼ੁਰੂ ਕਰਨ ਦਾ ਵਿਚਾਰ ਬਣਾਇਆ ਜੋ ਕਿਸੇ ਕਾਰਨ ਨੇਪਰੇ ਨਾ ਚੜ੍ਹ ਸਕਿਆ। ਸੰਨ ੧੯੩੦ ਈ. ਵਿਚ ਹੀ ਬਾਵਾ ਬੁੱਧ ਸਿੰਘ ਦੇ ਯਤਨਾਂ ਸਦਕਾ ਲਾਹੌਰ ਵਿਖੇ 'ਸਿੱਖ ਹਿਸਟੋਰੀਕਲ ਸੁਸਾਇਟੀ' ਦੀ ਨੀਂਹ ਰੱਖੀ ਗਈ ਅਤੇ ਇਸੇ ਸਮੇਂ ਦਸੰਬਰ ੧੯੩੦ ਈ. ਵਿਚ ਖ਼ਾਲਸਾ ਕਾਲਜ ਵਿਖੇ 'ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ' ਕਾਇਮ ਕੀਤਾ ਗਿਆ ਅਤੇ ਸ. ਜਗਤ ਸਿੰਘ ਦੀ ਨਿਯੁਕਤੀ ਕੀਤੀ ਗਈ। ਕੁਝ ਸਮੇਂ ਬਾਅਦ ਹੀ ਬਾਵਾ ਬੁੱਧ ਸਿੰਘ ਜੀ ਦੇ ਚਲਾਣੇ ਪਿੱਛੋਂ ਲਾਹੌਰ ਵਿਖੇ ਸਥਾਪਿਤ ਹਿਸਟੋਰੀਕਲ ਸੁਸਾਇਟੀ ਲੱਗਭਗ ਖ਼ਤਮ ਹੀ ਹੋ ਗਈ। ਸਿੱਖ ਇਤਿਹਾਸ ਪ੍ਰਤੀ ਰੁਚੀ ਪੈਦਾ ਕਰਨ, ਇਤਿਹਾਸਿਕ ਸ੍ਰੋਤਾਂ ਦੀ ਸੰਭਾਲ ਅਤੇ ਖੋਜ ਕਾਰਜਾਂ ਲਈ ਖਾਲਸਾ ਕਾਲਜ ਦਾ ਵਡਮੁੱਲਾ ਯੋਗਦਾਨ ਰਿਹਾ ਹੈ। ਇਤਿਹਾਸਿਕ ਵਿਦਵਾਨਾਂ ਦੀ ਇਤਿਹਾਸਿਕ ਖੋਜ ਅਤੇ ਸ੍ਰੋਤਾਂ ਦੀ ਸੰਭਾਲ ਸੰਬੰਧੀ ਚਿੰਤਾ ਅਤੇ ਉਨ੍ਹਾਂ ਦੇ ਨਿਰੰਤਰ ਯਤਨਾ ਸਦਕਾ

*ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: +੯੧੯੮੫੬੯੮-੩੧੬੬੬

ਫ਼ਰਵਰੀ, ੧੯੪੫ ਈ. ਨੂੰ 'ਖ਼ਾਲਸਾ ਕਾਲਜ ਅੰਮ੍ਰਿਤਸਰ' ਵਿਖੇ ਇਤਿਹਾਸਿਕ ਪ੍ਰੇਮੀਆਂ ਅਤੇ ਪੰਥ-ਦਰਦੀਆਂ ਦਾ ਇਕੱਠ ਹੋਇਆ ਅਤੇ 'ਸਿੱਖ ਹਿਸਟਰੀ ਸੁਸਾਇਟੀ' ਦੀ ਨੀਂਹ ਰੱਖੀ ਗਈ। ਕਾਲਜ ਵਿਖੇ ਹੋਈ ਇਸ ਇਕੱਤ੍ਰਤਾ ਦੀ ਪ੍ਰਧਾਨਗੀ ਪੰਜਾਬ ਦੇ ਅੰਤਿਮ ਮਹਾਰਾਜਾ ਦਲੀਪ ਸਿੰਘ ਜੀ ਦੀ ਸ਼ਾਹਜ਼ਾਦੀ ਬੰਬਾ ਸਦਰਲੈਂਡ ਨੇ ਕੀਤੀ। ਸ਼ਾਹਜ਼ਾਦੀ ਬੰਬਾ ਸਦਰਲੈਂਡ ਵੱਲੋਂ ਦਿੱਤੇ ਪ੍ਰਧਾਨਗੀ ਭਾਸ਼ਣ ਦਾ ਉਲਥਾ ਹੇਠ ਲਿਖੇ ਅਨੁਸਾਰ ਹੈ:-

"ਮੈਨੂੰ ਅੱਜ ਤੁਹਾਡੇ ਵਿਚ ਹੋਣ ਨਾਲ ਬੜੀ ਪ੍ਰਸੰਨਤਾ ਹੋ ਰਹੀ ਹੈ। ਮੈਨੂੰ ਸਿੱਖ ਹਿਸਟਰੀ ਸੁਸਾਇਟੀ ਦੇ ਅਰੰਭਕ ਦੀਵਾਨ ਦੀ ਪ੍ਰਧਾਨਗੀ ਲਈ ਸੱਦ ਕੇ ਤੁਸਾਂ ਜੋ ਮਾਣ ਬਖ਼ਸ਼ਿਆ ਹੈ, ਉਸ ਲਈ ਮੈਂ ਆਪ ਦਾ ਧੰਨਵਾਦ ਕਰਦੀ ਹਾਂ। ਕਿਸੇ ਕੌਮ ਵਾਸਤੇ ਇਹੋ ਜਿਹੀ ਸੋਸਾਇਟੀ ਦਾ ਹੋਣਾ ਇਕ ਬੜੀ ਵੱਡੀ ਗੱਲ ਹੈ ਅਤੇ ਹਰ ਕਿਸੇ ਨੂੰ ਇਸ ਦੇ ਮੋਢੀਆਂ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ।

ਇਹ ਇਕ ਬੜੀ ਤਰਸਯੋਗ ਗੱਲ ਹੈ ਕਿ ਸਾਡੇ ਬਜ਼ੁਰਗਾਂ ਨੇ ਇਤਿਹਾਸ ਵੱਲ ਕੋਈ ਗਹੁ ਨਹੀਂ ਕੀਤਾ ਅਤੇ ਇਸ ਦਾ ਜੋ ਥੋੜ੍ਹਾ ਬਹੁਤ ਪਤਾ ਲਗਦਾ ਹੈ ਉਹ ਹੋਰਨਾਂ ਦੀਆਂ ਲਿਖ਼ਤਾਂ ਤੇ ਪੁਰਾਤਨ ਨਿਸ਼ਾਨਾਂ ਤੋਂ ਹੀ ਹੈ।

ਸਿੱਖ ਇਤਿਹਾਸ ਦਾ ਅਰੰਭ ਮਹਾਨ ਉੱਚੇ ਤੇ ਸੁੱਚੇ ਗੁਰੂ ਸਾਹਿਬਾਂ ਤੋਂ ਹੁੰਦਾ ਹੈ ਜਿਨ੍ਹਾਂ ਦੇ ਜੀਵਨ ਆਉਣ ਵਾਲੇ ਸਿੱਖਾਂ ਅਤੇ ਮਨੁੱਖ-ਮਾਤ੍ਰ ਲਈ ਆਮ ਕਰਕੇ ਹੈਰਾਨ ਕਰ ਦੇਣ ਵਾਲੀਆਂ ਮਿਸਾਲਾਂ ਹਨ।

ਇਸ ਤੋਂ ਬਾਦ ਮਹਾਨ ਸੂਰਬੀਰ ਯੋਧਿਆਂ ਦਾ ਸਮਾਂ ਆਉਂਦਾ ਹੈ ਜਿਸ ਵਿਚ ਕਿ, ਮੈਨੂੰ ਇਹ ਕਹਿਣ ਦਾ ਮਾਣ ਹੈ, ਮੇਰੇ ਬਜ਼ੁਰਗ ਸਰਦਾਰ ਨੌਧ ਸਿੰਘ, ਚੜ੍ਹਤ ਸਿੰਘ ਤੇ ਮਹਾਂ ਸਿੰਘ ਉਘੇ ਹੋਏ ਹਨ।

ਇਸ ਤੋਂ ਭੀ ਜ਼ਿਆਦਾ ਮਾਣ ਮੈਨੂੰ ਇਸ ਗੱਲ ਦਾ ਹੈ ਕਿ ਮੈਂ ਸਿੱਖ ਸਾਮਰਾਜ ਦੇ ਨਿਆਂਇਕਾਰੀ ਤੇ ਉਦਾਰ-ਚਿੱਤ ਸਮਰਾਟ ਮਹਾਰਾਜਾ ਰਣਜੀਤ ਸਿੰਘ ਦੀ ਪੋਤਰੀ ਹਾਂ।

ਉਹ ਸਾਰੇ ਪੰਜਾਬ-ਵਾਸੀਆਂ ਦਾ, ਭਾਵੇਂ ਕਿਸੇ ਭੀ ਧਰਮ ਦੇ ਅਨੁਯਾਈ ਸਨ, ਇੱਕੋ ਜਿਹਾ ਧਿਆਨ ਰੱਖਦੇ ਸਨ। ਉਹ ਧਰਮ ਸੰਬੰਧੀ ਕੋਈ ਵਿਤਕਰਾ ਨਹੀਂ ਸਨ ਕਰਦੇ - ਸਾਰੇ ਹੀ ਸੁਖ-ਭਰੇ ਇਤਫ਼ਾਕ ਨਾਲ ਰਹਿੰਦੇ ਸਨ।

ਉਨ੍ਹਾਂ ਦੀ ਇਹ ਇੱਛਾ ਕਿ ਸਭ ਸੁਖੀ ਤੇ ਖੁਸ਼ਹਾਲ ਵੱਸਣ, ਪੂਰੀ ਹੋ ਗਈ ਸੀ।

ਵਾਹਿਗੁਰੂ ਕਰੇ ਕਿ ਪੰਜਾਬੀ ਸਦੀਵੀਂ ਇਕੱਠੇ ਰਹਿਣ ਅਤੇ ਬੁਰਾ ਸੋਚਣ ਵਾਲਿਆਂ ਦੀਆਂ ਚਾਲਾਂ ਦਾ ਟਾਕਰਾ ਕਰ ਸਕਣ।

ਵਾਹਿਗੁਰੂ ਕਰੇ ਕਿ ਸਿੱਖਾਂ ਦਾ ਇਤਿਹਾਸ ਇਸ (ਗੁਰੂ-) ਵਰੋਸਾਈ

ਭੂਮੀ ਵਿਚ ਸ਼ਾਂਤੀ ਕਾਇਮ ਰੱਖਣ ਲਈ ਸਹਾਈ ਹੋਵੇ। (ਬੰਬਾ ਸਦਰਲੈਂਡ)"[੩]

'ਸਿੱਖ ਹਿਸਟਰੀ ਸੁਸਾਇਟੀ' ਨੇ ਕਾਇਮ ਹੁੰਦਿਆਂ ਸਾਰ ਫ਼ੈਸਲਾ ਕੀਤਾ ਸੀ ਕਿ ਸੁਸਾਇਟੀ ਵੱਲੋਂ 'ਤਿਮਾਹੀ ਪੱਤ੍ਰ' ਜਾਰੀ ਕਰ ਕੇ ਕੌਮ ਨੂੰ ਸਿੱਖ ਤਵਾਰੀਖ਼ ਦੀ ਸਹੀ ਵਾਕਫੀਅਤ ਪੁਚਾਈ ਜਾਇਆ ਕਰੇਗੀ ਅਤੇ ਇਤਿਹਾਸ ਲਿਖਾਰੀਆਂ ਵਾਸਤੇ ਜ਼ਰੂਰੀ ਤੇ ਨਿੱਗਰ ਮਸਾਲਾ ਮੁਹੱਯਾ ਕਰਨ ਲਈ ਪੁਰਾਤਨ ਲਿਖਤਾਂ ਢੂੰਡ-ਭਾਲ ਕੇ ਪ੍ਰਕਾਸ਼ਿਤ ਕੀਤੀਆਂ ਜਾਣਗੀਆਂ।"[੪] ਇਸ ਤੋਂ ਬਾਅਦ ਕਮੇਟੀ ਦੀ ਪਹਿਲੀ ਇਕੱਤ੍ਰਤਾ ਅਪ੍ਰੈਲ, ੧੯੪੫ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 'ਤੇਜਾ ਸਿੰਘ ਸਮੁੰਦਰੀ ਹਾਲ' ਵਿਖੇ ਹੋਈ ਜਿੱਥੇ ਸੁਸਾਇਟੀ ਦੇ ਨਿਯਮ ਅਤੇ 'ਕਾਰਜ ਸਾਧਕ ਕਮੇਟੀ' ਬਣਾਈ ਗਈ। ਸੁਸਾਇਟੀ ਦੇ ਬੋਰਡ ਆਫ਼ ਕੰਟਰੋਲ ਦੀ ੭ ਜੇਠ ਸੰਮਤ ੨੦੦੨ (੨੦ ਮਈ, ੧੯੪੫ ਈ.) ਦੀ ਇਕੱਤ੍ਰਤਾ ਵਿਚ ਪ੍ਰਵਾਨ ਹੋਇਆ ਕਿ "ਸਭ ਤੋਂ ਪਹਿਲਾਂ ਸੋਸਾਇਟੀ ਵੱਲੋਂ ਸਿੱਖਾਂ ਦਾ ਸਮੁੱਚਾ ਇਤਿਹਾਸ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਅੱਜ ਤਕ ਲਿਖਿਆ ਜਾਵੇ (ਮਤਾ ਨੰ.੩) ਇਹ ਕੰਮ ਬੋਰਡ ਨੇ ਪ੍ਰੋਫ਼ੈਸਰ ਤੇਜਾ ਸਿੰਘ 'ਤੇ ਪ੍ਰੋਫ਼ੈਸਰ ਗੰਡਾ ਸਿੰਘ ਦੇ ਸਪੁਰਦ ਕੀਤਾ; ਅਤੇ ਬਾਬਾ ਪ੍ਰੇਮ ਸਿੰਘ, ਪ੍ਰੋਫ਼ੈਸਰ ਗੁਰਮੁਖ ਨਿਹਾਲ ਸਿੰਘ ਤੇ ਬਾਵਾ ਹਰਕਿਸ਼ਨ ਸਿੰਘ ਨੂੰ ਇਸ ਦੀ ਪੜਤਾਲ ਆਦਿ ਲਈ ਨਿਯਤ ਕੀਤਾ।"[੫] ਇਸ ਅਨੁਸਾਰ ਇਤਿਹਾਸ ਦੀ ਪਹਿਲੀ ਜਿਲਦ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ੧੭੬੪ ਈ. ਤਕ) ਜਲਦ ਹੀ ਮੁਕੰਮਲ ਕਰ ਲਈ ਗਈ। ਇਸ ਤੋਂ ਇਲਾਵਾ ਵਿਧੀਬੱਧ ਢੰਗ ਨਾਲ ਪੰਥਕ ਡਾਇਰੀ ਤਿਆਰ ਕਰਨ ਦਾ ਕੰਮ ਵੀ ਵਿਦਵਾਨਾਂ ਨੂੰ ਸੌਂਪਿਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ੧੦ ਮਾਰਚ, ੧੯੪੫ ਈ. ਦੀ ਜਨਰਲ ਇਕੱਤ੍ਰਤਾ ਵਿਚ ਸਿੱਖ ਇਤਿਹਾਸ ਦੀ ਖੋਜ ਲਈ ਇਕ 'ਸਿੱਖ ਸੈਂਟਰਲ ਲਾਇਬ੍ਰੇਰੀ ਕਾਇਮ' ਕਰਨ ਸੰਬੰਧੀ ਤਜਵੀਜ਼ ਰੱਖੀ ਗਈ।

ਅਪ੍ਰੈਲ ੧੯੪੬ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਬੋਰਡ ਦੀ ਸਰਪ੍ਰਸਤੀ ਦਾ ਜ਼ਿੰਮਾ ਲਿਆ ਅਤੇ ਇਸ ਦੇ ਅਹੁਦੇਦਾਰਾਂ ਵਜੋਂ ਬਾਬਾ ਪ੍ਰੇਮ ਸਿੰਘ ਹੋਤੀ ਨੂੰ 'ਪ੍ਰਧਾਨ', ਪ੍ਰੋ. ਤੇਜਾ ਸਿੰਘ 'ਮੀਤ ਪ੍ਰਧਾਨ' ਅਤੇ ਡਾ. ਗੰਡਾ ਸਿੰਘ ਦੀ 'ਸਕੱਤਰ' ਵਜੋਂ ਚੋਣ ਹੋਈ, ਇਸ ਤੋਂ ਇਲਾਵਾ ਬੋਰਡ ਆਫ਼ ਕੰਟਰੋਲ ਦੇ ੧੦ ਮੈਂਬਰ ਬਣਾਏ ਗਏ। ਸੁਸਾਇਟੀ ਦੇ ਮੁੱਖ ਉਦੇਸ਼ਾਂ, ਸਿੱਖ ਇਤਿਹਾਸ ਸੰਬੰਧੀ ਖੋਜ ਅਤੇ ਲਾਇਬ੍ਰੇਰੀ ਦੀ ਅਰੰਭਤਾ ਸੰਬੰਧੀ ਯੋਜਨਾਵਲੀ ਪ੍ਰਕਾਸ਼ਿਤ ਕੀਤੀ ਗਈ। "ਇਸ ਸੁਸਾਇਟੀ ਨੇ ਸਭ ਤੋਂ ਪਹਿਲਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਮੁਖੀ ਅਹੁਦੇਦਾਰਾਂ ਨੂੰ ਪ੍ਰੇਰ ਕੇ, 'ਸਿੱਖ ਰੈਫ਼ਰੈਂਸ ਲਾਇਬ੍ਰੇਰੀ', ਅਪ੍ਰੈਲ ੧੯੪੬ ਈ. ਵਿਚ ਹੀ ਕਾਇਮ ਕਰਵਾਈ। ਜਿਸਦੀ ਪੂਰਣਤਾ 'ਤੇ ਸੰਭਾਲ ਦੀ ਜ਼ਿੰਮੇਵਾਰੀ ਭੀ 'ਸਿੱਖ ਹਿਸਟਰੀ ਸੁਸਾਇਟੀ ਨੂੰ ਸੌਂਪੀ ਗਈ।"[੬] ਸ. ਰਣਧੀਰ ਸਿੰਘ ਜੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਗੁਰਦੁਆਰਾ ਇੰਸਪੈਕਟਰ ਵਜੋਂ ਸੇਵਾ ਨਿਭਾਅ ਰਹੇ ਸਨ ਅਤੇ ਨਾਲ ਹੀ ਸੁਸਾਇਟੀ ਦੇ ਖੋਜ ਕਾਰਜਾਂ ਵਿਚ ਜੁਟੇ ਸਨ, ਉਨ੍ਹਾਂ ਦੀ ਯੋਗਤਾ ਅਤੇ ਲਗਨ ਨੂੰ ਵੇਖਦਿਆਂ ਉਨ੍ਹਾਂ ਨੂੰ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਵਜੋਂ ਨਿਯੁਕਤ ਕੀਤਾ ਗਿਆ। ਇਸ ਲਾਇਬ੍ਰੇਰੀ ਵਿਖੇ ਖੋਜੀ, ਵਿਦਵਾਨ ਇੱਥੇ ਹੀ ਬੈਠ ਖੋਜ

ਕਾਰਜ ਕਰ ਸਕਣ ਇਸ ਮੰਤਵ ਲਈ 'ਸਿੱਖ ਸੈਂਟਰਲ ਲਾਇਬ੍ਰੇਰੀ' ਦਾ ਨਾਮ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਰੱਖ ਦਿੱਤਾ ਗਿਆ, ਤਾਂ ਜੋ ਕਿਸੇ ਵੀ ਮੰਤਵ ਲਈ ਪੁਸਤਕਾਂ ਜਾਂ ਕੋਈ ਵੀ ਦੁਰਲੱਭ ਸਮੱਗਰੀ ਇੱਥੋਂ ਬਾਹਰ ਨਾ ਜਾ ਸਕੇ। ਇਸ ਤੋਂ ਇਲਾਵਾ "ਦਰਬਾਰ ਸਾਹਿਬ ਕਮੇਟੀ' ਨੂੰ ਬੇਨਤੀ ਕੀਤੀ ਗਈ ਕਿ ਉਹ ਆਪਣੀ ਪ੍ਰਕਾਸ਼ਤ ਸਕੀਮ ਅਨੁਸਾਰ ਘੰਟਾ ਘਰ ਵਾਲੀ ਥਾਂ ਚੜ੍ਹਦੇ ਦਰਵਾਜ਼ੇ ਦੇ ਦੋਹੀਂ ਪਾਸੀਂ ਬੁੰਗੇ ਇਸ ਢੰਗ ਨਾਲ ਬਣਾਉਣ ਕਿ ਉਨ੍ਹਾਂ ਵਿਚ ਇਕ ਪਾਸੇ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਤੇ ਦੂਜੇ ਪਾਸੇ ਉਸ ਨਾਲ ਸੰਬੰਧਿਤ 'ਸਿੱਖ ਅਜਾਇਬ ਘਰ' ਤੇ 'ਤਸਵੀਰ ਘਰ' ਖੋਲ੍ਹੇ ਜਾ ਸਕਣ।"[੭] ਸੁਸਾਇਟੀ ਦੀ ਸਬ-ਕਮੇਟੀ ਦੀ ਮੰਗ ਅਨੁਸਾਰ ੮ ਅਪ੍ਰੈਲ, ੧੯੪੬ ਈ. ਵਿਚ 'ਬੋਰਡ ਆਫ ਕੰਟਰੋਲ' ਨੇ ਪ੍ਰੋ. ਤੇਜਾ ਸਿੰਘ, ਸਰਦਾਰ ਈਸ਼ਰ ਸਿੰਘ 'ਮਝੈਲ', ਸਰਦਾਰ ਸੋਹਨ ਸਿੰਘ (ਹੈੱਡ ਲਾਇਬ੍ਰੇਰੀਅਨ, ਸ. ਦਿਆਲ ਸਿੰਘ ਪਬਲਿਕ ਲਾਇਬ੍ਰੇਰੀ ਲਾਹੌਰ) ਤੇ ਸਕੱਤਰ (ਡਾ. ਗੰਡਾ ਸਿੰਘ) ਦੀ ਸਬ ਕਮੇਟੀ ਬਣਾਈ ਜੋ ੧੦ ਅਪ੍ਰੈਲ, ੧੯੪੬ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਜਥੇਦਾਰ ਮੋਹਨ ਸਿੰਘ ਨੂੰ ਮਿਲੀ ਅਤੇ ਇਸ ਸੰਬੰਧੀ ਹੋਈ ਗੱਲਬਾਤ ਦੇ ਆਧਾਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਐਗਜ਼ੈਕਟਿਵ ਦੇ ਮਤਾ ਨੰ. ੮੨੨ ਮਿਤੀ ੨੭-੪-੧੯੪੬ ਰਾਹੀਂ ਕੁਝ ਫੈਸਲੇ ਪ੍ਰਵਾਨ ਹੋਏ ਕਿ ਸੈਂਟਰਲ ਸਿੱਖ ਲਾਇਬ੍ਰੇਰੀ ਖੋਲ੍ਹਣ ਦਾ ਫੈਸਲਾ ਅੰਤ੍ਰਿਗ ਕਮੇਟੀ ਦੇ ਮਤਾ ਨੰ: ੪੯੦ ਮਿਤੀ ੨੦-੪-੪੫ ਰਾਹੀਂ ਹੋ ਚੁੱਕਾ ਹੋਇਆ ਹੈ, ਕਿਤਾਬਾਂ ਸਿੱਖ ਹਿਸਟਰੀ ਸੁਸਾਇਟੀ, ਸ੍ਰੀ ਅੰਮ੍ਰਿਤਸਰ ਦੁਆਰਾ ਖਰੀਦੀਆਂ ਜਾਣਗੀਆਂ ਤੇ ਉਸ ਦੇ ਸਕੱਤਰ ਕੋਲ ਇਕ ਸਮੇਂ ਇਕ ਹਜ਼ਾਰ ਰੁਪਏ ਤਕ ਦੀਆਂ ਕਿਤਾਬਾਂ ਖ਼ਰੀਦਣ ਦਾ ਅਧਿਕਾਰ ਹੋਵੇਗਾ, ਲਾਇਬ੍ਰੇਰੀਅਨ ਦੀ ਨਿਯੁਕਤੀ ਸਿੱਖ ਹਿਸਟਰੀ ਸੁਸਾਇਟੀ ਦੀ ਸਿਫਾਰਿਸ਼ ਅਨੁਸਾਰ ਹੋਵੇਗੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੋ ਮੁਲਾਜ਼ਮ ਹਿਸਟਰੀ ਖੋਜ ਕਾਰਜ 'ਤੇ ਲੱਗੇ ਹਨ, ਸੁਸਾਇਟੀ ਦੀ ਹਿਦਾਇਤ ਅਤੇ ਨਿਗਰਾਨੀ ਅਨੁਸਾਰ ਕਾਰਜ ਕਰਨਗੇ। ਇਸ ਤੋਂ ਇਲਾਵਾ ਹੋਰ ਵੀ ਕੁਝ ਨਿਯਮ ਤੈਅ ਹੋਏ ਅਤੇ ਇਹ ਸੁਸਾਇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹਿੱਸਾ ਬਣ ਗਈ। ਆਖ਼ਿਰ ੯ ਫਰਵਰੀ, ੧੯੪੭ ਈ. ਵਿਚ ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਖੋਲ੍ਹਣ ਦੀ ਰਸਮ ਹੋਈ ਅਤੇ 'ਗੁਰੂ ਰਾਮਦਾਸ ਨਿਵਾਸ' ਦੇ ਹਾਲ ਨੰਬਰ ੪ ਵਿਚ ਇਹ ਲਾਇਬ੍ਰੇਰੀ ਕਾਇਮ ਹੋ ਗਈ। ਇਸ ਲਾਇਬ੍ਰੇਰੀ ਦਾ ਮੰਤਵ ਸਿੱਖ ਇਤਿਹਾਸ, ਸਿੱਖ ਧਰਮ, ਸਿੱਖ ਸਾਹਿਤ ਸੰਬੰਧੀ ਲਿਖਿਆ, ਛਪਿਆ, ਅਣਛਪਿਆ ਖ਼ਜ਼ਾਨਾ ਇਕ ਥਾਂ ਇਕੱਤਰ ਕਰਨਾ ਸੀ ਤਾਂ ਜੋ ਇਤਿਹਾਸਿਕ ਖੋਜ ਦੇ ਕਾਰਜ ਸੁਚੱਜੇ ਢੰਗ ਨਾਲ ਨੇਪਰੇ ਚੜ੍ਹ ਸਕਣ। ਲਾਇਬ੍ਰੇਰੀ ਵਿਖੇ ਸਿੱਖ ਇਤਿਹਾਸ, ਗੁਰੂ ਇਤਿਹਾਸ ਸੰਬੰਧੀ ਮੂਲ ਸ੍ਰੋਤ, ਹੱਥ-ਲਿਖਤ ਖਰੜੇ, ਪੋਥੀਆਂ, ਪੁਰਾਣੇ ਰਿਕਾਰਡ, ਦੁਰਲੱਭ ਪੁਸਤਕਾਂ, ਹੁਕਮਨਾਮੇ, ਸਨਦਾਂ, ਤਸਵੀਰਾਂ ਆਦਿ ਰੱਖੀਆਂ ਜਾਣ ਲੱਗੀਆਂ। ਇਸ ਤੋਂ ਪਹਿਲਾਂ 'ਗੁਰੂ ਰਾਮਦਾਸ ਲਾਇਬ੍ਰੇਰੀ' ਵੀ ਸੰਨ ੧੯੨੯ ਤੋਂ 'ਗੁਰੂ ਰਾਮਦਾਸ ਨਿਵਾਸ' ਵਿਖੇ ਹੀ ਚੱਲ ਰਹੀ ਸੀ। ਲਾਇਬ੍ਰੇਰੀ ਵਿਖੇ ਆਉਣ ਵਾਲੇ ਬਾਹਰਲੇ ਖੋਜੀਆਂ ਲਈ ਰਿਹਾਇਸ਼ ਦੇ ਪ੍ਰਬੰਧ ਗੁਰੂ ਨਾਨਕ ਨਿਵਾਸ ਵਿਖੇ ਕੀਤੇ ਜਾਂਦੇ ਸਨ।

'ਸਿੱਖ ਹਿਸਟਰੀ ਸੁਸਾਇਟੀ' ਦਾ ਖੋਜ ਕਾਰਜ ਅਸਲ ਮਾਇਨਿਆਂ ਵਿਚ ਡਾ. ਗੰਡਾ ਸਿੰਘ, ਸ. ਰਣਧੀਰ ਸਿੰਘ ਸਿੰਘ (ਰੀਸਰਚ ਸਕਾਲਰ) ਅਤੇ ਮੁਨਸ਼ੀ ਫੈਜ਼ੁਲ ਹੱਕ (ਉਰਦੂ-ਫ਼ਾਰਸੀ ਦੇ ਵਿਦਵਾਨ) ਦੇ ਉੱਦਮਾਂ ਅਤੇ ਮਿਹਨਤ ਰਾਹੀਂ ਚੱਲ ਰਿਹਾ ਸੀ। ਮੁਨਸ਼ੀ ਫ਼ੈਜ਼ੁਲ ਹੱਕ ਜੋ ਉਰਦੂ-ਫ਼ਾਰਸੀ ਦੇ ਚੰਗੇ ਵਿਦਵਾਨ ਲਿਖਾਰੀ ਸਨ, ਰਾਹੀਂ ਫ਼ਾਰਸੀ ਦੀਆਂ ਦੁਰਲੱਭ ਪੁਸਤਕਾਂ ਦੇ ਉਤਾਰੇ ਕਰਵਾਉਣ ਦਾ ਕਾਰਜ ਅਰੰਭਿਆ ਗਿਆ। ਉਨ੍ਹਾਂ ਕੁਝ ਸਮੇਂ ਵਿਚ ਹੀ ਗੁਰੂ ਨਾਨਕ ਜੰਤਰੀ ਦੀਆਂ ਚਾਰ ਜਿਲਦਾਂ (੧੪੬੯ ਤੋਂ ੧੯੫੦ ਈ.) ਲਿਖ ਲਈਆਂ ਸਨ, ਅਗਸਤ ੧੯੪੭ ਵਿਚ ਉਹ ਸਿੱਖ ਹਿਸਟਰੀ ਸੁਸਾਇਟੀ ਦੇ ਕਾਰਜ ਤੋਂ ਫ਼ਾਰਗ ਹੋ ਗਏ ਜਿਸ ਕਾਰਨ ਇਹ ਕਾਰਜ ਅਧੂਰਾ ਰਹਿ ਗਿਆ। 'ਸਿੱਖ ਹਿਸਟਰੀ ਸੁਸਾਇਟੀ' ਦਾ ਮੰਤਵ ਸਿੱਖ ਇਤਿਹਾਸ ਦੀ ਖੋਜ ਲਈ ਉਤਸ਼ਾਹ ਪੈਦਾ ਕਰਨਾ, ਖੋਜ ਸੰਬੰਧੀ ਇਤਿਹਾਸਿਕ ਪੱਤਰਾਂ ਰਾਹੀਂ ਦੁਰਲੱਭ ਇਤਿਹਾਸ ਨੂੰ ਪਾਠਕਾਂ ਤਕ ਪਹੁੰਚਾਉਣਾ, ਕਿਤਾਬੀ ਰੂਪ ਵਿਚ ਇਤਿਹਾਸ ਨੂੰ ਛਾਪਣਾ ਅਤੇ ਦੁਰਲੱਭ ਹੱਥ-ਲਿਖਤ ਖਰੜਿਆਂ ਅਤੇ ਇਤਿਹਾਸ ਦੀ ਸੰਭਾਲ ਕਰਨਾ ਸੀ। 'ਸਿੱਖ ਹਿਸਟਰੀ ਸੁਸਾਇਟੀ' ਨੇ ਛੇ-ਸਤ ਸਾਲਾਂ ਦੇ ਵਕਫ਼ੇ ਵਿਚ ਹੀ ਕਈ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ, ਜਿਨ੍ਹਾਂ ਵਿਚ 'ਮਾਖਜ਼ਿ ਤਵਾਰੀਖਿ-ਸਿੱਖਾਂ' (ਫ਼ਾਰਸੀ), 'ਔਰਾਕਿ ਪ੍ਰੀਸ਼ਾਨ-ਤਵਾਰੀਖਿ ਪੰਜਾਬ' (ਫ਼ਾਰਸੀ), 'ਮੁਖ਼ਤਿਸਰ ਨਾਨਕ ਸ਼ਾਹੀ ਜੰਤਰੀ' (ਉਰਦੂ), 'ਸਿੱਖ ਇਤਿਹਾਸਕ ਯਾਦਗਾਰਾਂ', 'ਗੁਰਪ੍ਰਣਾਲੀਆਂ', 'ਵਾਰ ਅੰਮ੍ਰਿਤਸਰ ਕੀ', 'ਸ਼ਾਹਨਾਮਾ-ਇ-ਰਣਜੀਤ ਸਿੰਘ', 'ਤਵਾਰੀਖ ਅੰਮ੍ਰਿਤਸਰ' (ਉਰਦੂ, ਫ਼ਾਰਸੀ), 'ਪ੍ਰੇਮ ਸੁਮਾਰਗ ਗ੍ਰੰਥ', 'ਸੂਚੀ-ਪੱਤ੍ਰ' (ਦੋ ਭਾਗ), 'ਅਫ਼ਗਾਨਿਸਤਾਨ ਵਿਚ ਇਕ ਮਹੀਨਾ' ਆਦਿ ਹਨ। ਸਿੱਖ ਹਿਸਟਰੀ ਸੁਸਾਇਟੀ ਦੇ 'ਇਤਿਹਾਸਕ - ਪੱਤ੍ਰ' ਵਿਚ ਸਮੇਂ ਸਮੇਂ ਤੇ ਛਪੀ ਇਤਿਹਾਸਿਕ ਸਮੱਗਰੀ ਨੂੰ ਵੀ ਬਾਅਦ ਵਿਚ ਕਿਤਾਬੀ ਰੂਪ ਵਿਚ ਪ੍ਰਕਾਸ਼ਿਤ ਕੀਤਾ ਗਿਆ।

੧੯੫੦ ਈ. ਵਿਚ ਮਹਿੰਦਰਾ ਕਾਲਜ, ਪਟਿਆਲਾ ਵਿਖੇ ਸਿੱਖ ਵਿਦਵਾਨਾਂ ਦਾ ਇਕੱਠ ਹੋਇਆ ਅਤੇ ਡਾ. ਗੰਡਾ ਸਿੰਘ ਦੇ ਯਤਨ ਸਦਕਾ ਸਿੱਖ ਹਿਸਟਰੀ ਸੁਸਾਇਟੀ ਦੀ ਪਟਿਆਲਾ ਬ੍ਰਾਂਚ ਦੀ ਨੀਂਹ ਰੱਖੀ ਗਈ, ਇਸ ਦੇ ਨਾਲ ਹੀ ਇੱਥੇ ਇਕ ਕੇਂਦਰੀ ਲਾਇਬ੍ਰੇਰੀ ਸਥਾਪਿਤ ਕਰਨ ਲਈ ਵੀ ਨਾਲ ਹੀ ਯਤਨ ਅਰੰਭ ਕਰ ਦਿੱਤੇ। ਡਾ. ਗੰਡਾ ਸਿੰਘ ਦੁਆਰਾ ਪਟਿਆਲਾ ਆਰਕਾਇਵ, ਮਹਿਕਮਾ ਪੰਜਾਬੀ (ਭਾਸ਼ਾ ਵਿਭਾਗ) ਅਤੇ ਖਾਲਸਾ ਕਾਲਜ (ਪਟਿਆਲਾ) ਦਾ ਕਾਰਜ-ਭਾਰ ਸੰਭਾਲਣ ਕਾਰਨ 'ਸਿੱਖ-ਹਿਸਟਰੀ ਸੁਸਾਇਟੀ' ਦਾ ਕਾਰਜ ਸੰਕੁਚਿਤ ਹੁੰਦਾ ਗਿਆ। ਇਸੇ ਸਮੇਂ ਦੌਰਾਨ ਇਹ ਗੱਲ ਵੀ ਉੱਠ ਰਹੀ ਸੀ ਕਿ 'ਸਿੱਖ-ਹਿਸਟਰੀ ਸੁਸਾਇਟੀ' ਦਾ ਕਾਰਜ ਸਮੁੱਚੇ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਪਣੇ ਪ੍ਰਬੰਧ ਹੇਠ ਲੈ ਆਉਣਾ ਚਾਹੀਦਾ ਹੈ। 'ਸਿੱਖ-ਹਿਸਟਰੀ ਸੁਸਾਇਟੀ' ਵਿੱਚੋਂ 'ਸਿੱਖ ਇਤਿਹਾਸ ਰੀਸਰਚ ਬੋਰਡ' ਕਦੋਂ ਹੋਂਦ ਵਿਚ ਆਇਆ ਇਸ ਸੰਬੰਧੀ ਹਾਲੇ ਤਕ ਕੋਈ ਪੁਖ਼ਤਾ ਜਾਣਕਾਰੀ ਸਾਹਮਣੇ ਨਹੀਂ ਆਈ, ਪਰ ੨੮ ਮਾਰਚ, ੧੯੬੪ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸਿਕ ਖੋਜ ਮੰਤਵ ਲਈ ਸਥਪਿਤ ਹੋਏ 'ਸਿੱਖ ਇਤਿਹਾਸ ਰੀਸਰਚ ਬੋਰਡ' ਦਾ ਪਹਿਲਾ ਵਾਰਸ਼ਿਕ

ਸੰਮੇਲਨ ਕਰਾਇਆ ਗਿਆ। ਜਿਸ ਦੀ ਪ੍ਰਧਾਨਗੀ ਲਈ ਅਲੀਗੜ੍ਹ ਯੂਨੀਵਰਸਿਟੀ ਦੇ ਵਾਇਸ ਚਾਂਸਲਰ ਜਨਾਬ ਬਦਰੁਦੀਨ ਤਯੁੱਬ ਨੇ ਕੀਤੀ। ਇਸ ਮੌਕੇ ਪੰਜਾਬ ਭਰ ਤੋਂ ਵਿਦਵਾਨਾਂ ਨੇ ਸ਼ਮੂਲੀਅਤ ਕੀਤੀ, ਜਿਨ੍ਹਾਂ ਵਿਚ ਸ. ਅਮਰ ਸਿੰਘ ਦੁਸਾਂਝ, ਡਾ. ਤਾਰਨ ਸਿੰਘ, ਡਾ. ਜੀਤ ਸਿੰਘ ਸੀਤਲ, ਪ੍ਰੋ. ਗੁਰਬਚਨ ਸਿੰਘ ਤਾਲਿਬ, ਪ੍ਰੋ. ਕਿਰਪਾਲ ਸਿੰਘ, ਡਾ. ਤ੍ਰਿਲੋਚਨ ਸਿੰਘ, ਪ੍ਰੋ. ਗੁਰਬਖ਼ਸ਼ ਸਿੰਘ, ਈਸਾਈ ਮਿਸ਼ਨਰੀ ਪ੍ਰੋ. ਡਾ. ਸੀ. ਐਚ. ਲੋਹਿਲਿਨ (ਅਮਰੀਕਾ) ਅਤੇ ਪ੍ਰੋ. ਵੈਬਸਟਰ ਅਤੇ ਹੋਰ ਡੈਲੀਗੇਟ ਪੁੱਜੇ। ਇਸ ਸਮਾਗਮ ਦੌਰਾਨ ਡਾ. ਗੰਡਾ ਸਿੰਘ ਨੂੰ ਉਨ੍ਹਾਂ ਦੇ ਕਾਰਜ ਨੂੰ ਮੁੱਖ ਰੱਖਦਿਆਂ ਸਨਮਾਨਿਤ ਵੀ ਕੀਤਾ ਗਿਆ। 'ਸਿੱਖ ਇਤਿਹਾਸ ਰੀਸਰਚ ਬੋਰਡ' ਦੇ ਇਸ ਪਹਿਲੇ ਵਾਰਸ਼ਿਕ (ਸਾਲਾਨਾ) ਸੰਮੇਲਨ ਤੋਂ ਅਸੀਂ ਅੰਦਾਜ਼ੇ ਅਨੁਸਾਰ ਇਸ ਬੋਰਡ ਦੀ ਸਥਾਪਤੀ ਦਾ ਸਮਾਂ ਸੰਨ ੧੯੬੩ (ਮਾਰਚ) ਮੰਨ ਸਕਦੇ ਹਾਂ। ਇਸ ਬੋਰਡ ਵਿਖੇ ਖੋਜ ਕਰਨ ਵਾਲੇ ਖੋਜੀ ਸਕਾਲਰਾਂ ਵਿਚ ਸ. ਰਣਧੀਰ ਸਿੰਘ ਡੂਮਛੇੜੀ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਦਾ ਨਾਮ ਪਹਿਲੇ ਖੋਜੀ ਸਕਾਲਰਾਂ ਵਿਚ ਸ਼ੁਮਾਰ ਹੁੰਦਾ ਹੈ। ਉਸ ਤੋਂ ਬਾਅਦ ਸ. ਅਜੀਤ ਸਿੰਘ ਅੰਬਾਲਵੀ, ਸ. ਲਾਭ ਸਿੰਘ, ਸ. ਜਸਮਿੱਤਰ ਸਿੰਘ, ਡਾ. ਦਵਿੰਦਰ ਸਿੰਘ ਵਿਦਿਆਰਥੀ, ਡਾ. ਰੂਪ ਸਿੰਘ, ਸ. ਸਤਨਾਮ ਸਿੰਘ, ਸ. ਲਾਲਮਣੀ ਸਿੰਘ, ਸ. ਸੁਖਦੇਵ ਸਿੰਘ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ. ਕ੍ਰਿਪਾਲ ਸਿੰਘ, ਬੀਬੀ ਬਲਜਿੰਦਰ ਕੌਰ, ਬੀਬੀ ਮਨਿੰਦਰ ਕੌਰ, ਬੀਬੀ ਬਲਜੀਤ ਕੌਰ, ਸ. ਸੰਦੀਪ ਸਿੰਘ, ਸ. ਓਅੰਕਾਰ ਸਿੰਘ, ਡਾ. ਜੋਗੇਸ਼ਵਰ ਸਿੰਘ, ਸ. ਗੁਰਮੇਲ ਸਿੰਘ, ਸ. ਸਤਵਿੰਦਰ ਸਿੰਘ ਫੂਲਪੁਰ, ਬੀਬੀ ਮਨਜੀਤ ਕੌਰ, ਡਾ. ਅਮਰਜੀਤ ਕੌਰ, ਸ. ਅਪਿੰਦਰ ਸਿੰਘ ਆਦਿ ਵਿਭਿੰਨ ਸਮੇਂ ਅਨੁਸਾਰ ਰੀਸਰਚ ਸਕਾਲਰ ਵਜੋਂ ਸੇਵਾ ਨਿਭਾਅ ਚੁਕੇ ਹਨ। ਇਸ ਸਮੇਂ ਬੋਰਡ ਵਿਖੇ ਡਾ. ਅਮਰਜੀਤ ਕੌਰ, ਡਾ. ਰਣਜੀਤ ਕੌਰ, ਬੀਬੀ ਕਿਰਨਦੀਪ ਕੌਰ, ਬੀਬੀ ਗੁਰਮੀਤ ਕੌਰ, ਸ.ਰਾਜਵਿੰਦਰ ਸਿੰਘ, ਸ. ਅਰਮਨਜੀਤ ਸਿੰਘ, ਡਾ. ਹਰਪ੍ਰੀਤ ਕੌਰ, ਆਦਿ ਰੀਸਰਚ ਸਕਾਲਰ ਖੋਜ ਕਾਰਜ ਕਰ ਰਹੇ ਹਨ।

'ਸਿੱਖ ਇਤਿਹਾਸ ਰੀਸਰਚ ਬੋਰਡ' ਵੱਲੋਂ ਹੁਣ ਤਕ ਪ੍ਰਕਾਸ਼ਿਤ ਪੁਸਤਕਾਂ: 'ਸਾਡਾ ਹੱਥ ਲਿਖਤ ਪੰਜਾਬੀ ਸਾਹਿਤ', 'ਸ੍ਰੀ ਗੁਰੂ ਪੰਥ ਪ੍ਰਕਾਸ਼', 'ਸਿੱਖ ਲਹਿਰ', 'ਸ੍ਰੀ ਗੁਰਦੁਆਰਾ ਰੀਫਾਰਮ ਮੂਵਮੈਂਟ', 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ', 'ਇਤਿਹਾਸਕ ਖੋਜ' (ਤਿੰਨ ਭਾਗ), 'ਪ੍ਰਾਚੀਨ ਵਾਰਾਂ ਤੇ ਜੰਗਨਾਮੇ', 'ਨੀਸਾਣ ਤੇ ਹੁਕਮਨਾਮੇ', 'ਗੁਰੂ ਖਾਲਸੇ ਦੇ ਰਹਿਤ ਨਾਮੇ' 'ਵਿਜੈ ਵਿਨੋਦ' (ਹਿੰਦੀ), 'ਸਟਰਗਲ ਫਰੀਡਮ ਜੈਤੋ', 'ਸਿੱਖ ਤੇ ਸਿੱਖੀ', 'ਤਵਾਰੀਖ਼ ਪੰਜਾਬੀ ਸੂਬਾ ਮੋਰਚਾ', 'ਪੰਜਾਬੀ ਸੂਬਾ ਮੋਰਚਾ ਤਸਵੀਰਾਂ', 'ਡਾਇਰੀ ਦੇ ਪੰਨੇ', 'ਬੱਬਰ ਅਕਾਲੀ ਲਹਿਰ 'ਤੇ ਆਗੂ', 'ਗਦਰ ਪਾਰਟੀ ਅਤੇ ਭਾਰਤ ਦਾ ਕੌਮੀ ਅੰਦੋਲਨ', 'ਆਨੰਦਪੁਰ ਸਾਹਿਬ' (ਨਾਟਕ), 'ਅਕਾਲੀ ਦਲ ਸੱਚਾ ਸੌਦਾ ਬਾਰ', 'ਬਾਜਨਾਮਾ', 'ਅੰਮ੍ਰਿਤਸਰ ਸਿਫ਼ਤੀ ਦਾ ਘਰ', 'ਸ੍ਰੀ ਗੁਰ ਸੋਭਾ', 'ਸੋ ਥਾਨ ਸੁਹਾਵਾ', 'ਮਹਾਰਾਜਾ ਰਣਜੀਤ ਸਿੰਘ ਜੀਵਨ ਤੇ ਘਾਲਣਾ', 'ਬਾਬਾ ਬੰਦਾ ਸਿੰਘ ਬਹਾਦਰ', 'ਸ਼੍ਰੋਮਣੀ ਕਮੇਟੀ ਕਿਵੇਂ ਬਣੀ', 'ਸਿੱਖ ਇਤਿਹਾਸ ਦੇ ਫ਼ਾਰਸੀ ਸ੍ਰੋਤ', 'ਜੀਵਨ ਬ੍ਰਿਤਾਂਤ ਬਾਬਾ ਬੰਦਾ ਸਿੰਘ ਬਹਾਦਰ', 'ਸ਼ਹੀਦੀ

ਯਾਤਰਾ ਅਥਵਾ ਸਾਕਾ ਜੈਤੋਂ', ਆਦਿ ਪ੍ਰਮੁੱਖ ਹਨ।

ਇਤਿਹਾਸਿਕ ਕਾਰਜਾਂ ਅਤੇ ਇਤਿਹਾਸ ਦੀ ਸੰਭਾਲ ਤਹਿਤ ਹੋਂਦ ਵਿਚ ਆਈ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਕੁਝ ਸਮਾਂ ਬਾਅਦ ਸ੍ਰੀ ਹਰਿਮੰਦਰ ਸਾਹਿਬ ਦੇ ਆਟਾ ਮੰਡੀ ਬਾਜ਼ਾਰ ਵੱਲ ਪੈਂਦੇ ਮੁੱਖ ਦੁਆਰ ਉੱਪਰ ਬਣੇ 'ਭਾਈ ਸੰਤੋਖ ਸਿੰਘ ਹਾਲ' ਵਿਖੇ ਸਥਾਪਿਤ ਕੀਤੀ ਗਈ ਜਿੱਥੇ ਅੱਜ ਤਕ ਸਥਾਪਿਤ ਹੈ 'ਸਿੱਖ ਇਤਿਹਾਸ ਰੀਸਰਚ ਬੋਰਡ' ਵੀ ਇਸੇ ਇਮਾਰਤ ਵਿਚ ਆਪਣੇ ਖੋਜ ਕਾਰਜ ਕਰ ਰਿਹਾ ਹੈ। ਡਾ. ਗੰਡਾ ਸਿੰਘ, ਸ. ਰਣਧੀਰ ਸਿੰਘ ਛੂਮਛੇੜੀ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਇਤਿਹਾਸਿਕ ਖੋਜੀ ਵਿਦਵਾਨਾਂ ਨੇ ਇਸ ਲਾਇਬ੍ਰੇਰੀ ਅਤੇ ਇਤਿਹਾਸ ਬੋਰਡ ਦੇ ਭੰਡਾਰ ਲਈ ਜਿੱਥੋਂ ਕਿਤੋਂ ਵੀ ਕਿਸੇ ਦੁਰਲੱਭ ਪੋਥੀ, ਖਰੜੇ ਜਾਂ ਕਿਤਾਬ ਦੀ ਜਾਣਕਾਰੀ ਮਿਲੀ, ਉੱਥੇ ਜਾ ਪਹੁੰਚ ਕੀਤੀ ਅਤੇ ਅਨਮੋਲ ਖ਼ਜ਼ਾਨਾ ਇਕੱਤਰ ਕੀਤਾ। ਸਿੱਖ ਹਿਸਟਰੀ ਸੁਸਾਇਟੀ ਦੁਆਰਾ ੧੯੫੦ ਈ. ਵਿਚ ਛਪੀ ਪੁਸਤਕ-ਸੂਚੀ ਅਨੁਸਾਰ ੧੯੫੦ ਈ. ਦੇ ਸਮੇਂ ਲਾਇਬ੍ਰੇਰੀ ਵਿਖੇ ੨੩੩੫ ਪੰਜਾਬੀ ਪੁਸਤਕਾਂ, ੧੫੪੮ ਅੰਗਰੇਜ਼ੀ ਪੁਸਤਕਾਂ ਤੋਂ ਇਲਾਵਾ ਆਸਾਮੀ, ਹਿੰਦੀ, ਉਰਦੂ, ਫ਼ਾਰਸੀ, ਸਿੰਧੀ, ਬੰਗਾਲੀ ਪੁਸਤਕਾਂ ਉਪਲਬਧ ਸਨ। 'ਸਾਡਾ ਹੱਥ ਲਿਖਤ ਪੰਜਾਬੀ ਸਾਹਿਤ' ਅਨੁਸਾਰ ੧੯੬੮ ਸਮੇਂ ਇੱਥੇ ੩੯੨ ਹੱਥ-ਲਿਖਤਾਂ ਮੌਜੂਦ ਸਨ।[੯] ਇਸ ਤੋਂ ਬਿਨਾ ਗੁਰੂ ਸਾਹਿਬਾਨ ਦੁਆਰਾ ਜਾਰੀ ਕੀਤੇ ਹੁਕਮਨਾਮੇ, ੪੦੦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤ ਬੀੜਾਂ ਵੀ ਸ਼ਾਮਲ ਸਨ। ਸਿੱਖ ਇਤਿਹਾਸ ਸੰਬੰਧੀ ਵੱਡੀ ਮਾਤਰਾ ਵਿਚ ਜਮ੍ਹਾਂ ਦੁਰਲੱਭ ਖ਼ਜ਼ਾਨਾ ਅਤੇ ਤਾਰੀਖ਼ੀ ਰਿਕਾਰਡ ਨੂੰ ਜੂਨ ੧੯੮੪ ਦੇ ਖ਼ੂਨੀ ਸਾਕੇ ਵੇਲੇ ਤਤਕਾਲੀ ਸਰਕਾਰ ਦੁਆਰਾ ਮਿਲਟਰੀ ਰਾਹੀਂ ਇਸ ਲਾਇਬ੍ਰੇਰੀ ਵਿੱਚੋਂ ਖੁਰਦ-ਬੁਰਦ ਕੀਤਾ ਗਿਆ। ਇਸ ਤਬਾਹੀ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਹੁਤ ਰੀਕਾਰਡ ਭਾਰਤ ਸਰਕਾਰ ਦੁਆਰਾ ਲੁੱਟ ਲਿਆ, ਜਿਸ ਵਿਚ ਬਹੁਤ ਕੁਝ ਕੌਮੀ ਪੱਧਰ 'ਤੇ ਇਤਿਹਾਸ ਅਤੇ ਹੋਰ ਵਿਸ਼ਿਆਂ ਨਾਲ ਸੰਬੰਧਿਤ ਸੀ। ਇੱਥੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨਾਲ ਸੰਬੰਧਿਤ ਰਿਕਾਰਡ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਹੁਤ ਮਹੱਤਵਪੂਰਨ ਦਸਤਾਵੇਜ਼ ਵੀ ਸਨ। ਭਾਵੇਂ ਕਿ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦਾ ਪੁਨਰ-ਗਠਨ ਕੀਤਾ ਗਿਆ, ਪਰ ਜੋ ਦੁਰਲੱਭ ਖ਼ਜ਼ਾਨਾ ਨਸ਼ਟ ਹੋ ਗਿਆ ਉਸ ਦੀ ਭਰਪਾਈ ਕਦੇ ਵੀ ਨਹੀਂ ਹੋ ਸਕਦੀ। ਲਾਇਬ੍ਰੇਰੀ ਦੇ ਪੁਨਰ-ਗਠਨ ਲਈ ਨਿਰੰਤਰ ਇਸ਼ਤਿਹਾਰਾਂ, ਸੰਸਥਾਵਾਂ ਅਤੇ ਵਿਅਕਤੀਆਂ ਦੇ ਸਹਿਯੋਗ ਰਾਹੀਂ ਪੁਸਤਕਾਂ ਅਤੇ ਖਰੜੇ ਇਕੱਤਰ ਕੀਤੇ ਗਏ ਹਨ ਅਤੇ ਨਿਰੰਤਰ ਕੀਤੇ ਜਾ ਰਹੇ ਹਨ। ਬਹੁਤ ਸਾਰੇ ਵਿਦਵਾਨਾਂ ਵੱਲੋਂ ਆਪਣੀਆਂ ਨਿੱਜੀ ਲਾਇਬ੍ਰੇਰੀਆਂ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਨੂੰ ਭੇਂਟ ਕੀਤੀਆਂ ਗਈਆਂ ਹਨ। ਇਸ ਸਮੇਂ ਲਾਇਬ੍ਰੇਰੀ' ਵਿਖੇ ੨੪,੦੦੦ ਤੋਂ ਉੱਪਰ ਕਿਤਾਬਾਂ ਮੌਜੂਦ ਹਨ, ਜਿਨ੍ਹਾਂ ਵਿਚ ਪੰਜਾਬੀ, ਅੰਗਰੇਜ਼ੀ, ਉਰਦੂ, ਫ਼ਾਰਸੀ, ਹਿੰਦੀ, ਗੁਜਰਾਤੀ, ਤੇਲਗੂ ਆਦਿ ਭਾਸ਼ਾਵਾਂ ਵਿਚ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੱਗਭਗ ੫੩੦ ਸਰੂਪ ਅਤੇ ੧੨੦੦ ਦੇ ਕਰੀਬ ਹੋਰ ਹੱਥ-ਲਿਖਿਤ ਪੋਥੀਆਂ ਮੌਜੂਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਸੁਨਹਿਰੀ ਬੀੜ ਅਤੇ ਇਕ ਸੂਖਮ ਸਰੂਪ ਵੀ ਇਸ ਲਾਇਬ੍ਰੇਰੀ ਵਿਖੇ ਸੁਸ਼ੋਭਿਤ ਹੈ। ਲੰਬੇ ਸਮੇਂ ਤੋਂ ਮੌਜੂਦ ਵੱਖ-ਵੱਖ

ਪੁਰਾਤਨ ਅਖ਼ਬਾਰਾਂ ਇੱਥੇ ਸੁਚੱਜੇ ਢੰਗ ਨਾਲ ਆਪਟੀਮਾਇਜ਼ਰ ਵਿਚ ਸੰਭਾਲ ਤਹਿਤ ਰੱਖੀਆਂ ਹਨ। ਇੱਥੇ ਪ੍ਰਾਪਤ ਪੁਰਾਤਨ ਅਖ਼ਬਾਰਾਂ ਵਿਚ 'ਦ ਟ੍ਰਿਬਿਊਨ'(੧੯੨੭-੧੯੭੦, ੧੯੭੨ ੧੯੭੭-੮੫ ਫੁਟਕਲ), 'ਇੰਡੀਅਨ ਐਕਸਪ੍ਰੈਸ' (੧੯੭੪-੮੪, ੧੯੮੫ ਤੋਂ ਹੁਣ ਤਕ), 'ਹਿੰਦੁਸਤਾਨ ਟਾਇਮਜ਼' (੧੯੫੨-੫੮, ੧੯੬੮-੯੩, ੧੯੯੩-੨੦੦੬ ਫੁਟਕਲ), 'ਟਾਈਮਜ਼ ਆਫ਼ ਇੰਡੀਆ' (੧੯੭੪-੧੯੭੯ ਫੁਟਕਲ), 'ਪੈਟਰੀਔਟ' (੧੯੬੩-੧੯੮੦ ਫੁਟਕਲ), 'ਸਿਵਲ ਮਿਲਟਰੀ ਗ਼ਜ਼ਟ' (੧੯੩੫-੧੯੪੯ ਫੁਟਕਲ) 'ਦਲੇਰ ਖਾਲਸਾ', 'ਪ੍ਰਤਾਪ ਉਰਦੂ ਅਖ਼ਬਾਰ', 'ਲੋਕ ਲਹਿਰ', 'ਹਿੰਦ ਸਮਾਚਾਰ ਉਰਦੂ', 'ਦ ਸਟੇਟਸ ਮੈਨ', 'ਰੋਜ਼ਾਨਾ ਅਜੀਤ', 'ਪੰਜਾਬੀ ਟ੍ਰਿਬਿਊਨ', 'ਅਕਾਲੀ ਅਖ਼ਬਾਰ' 'ਜਗ ਬਾਣੀ' ਆਦਿ ਅਖ਼ਬਾਰਾਂ ਸੁਚੱਜੇ ਢੰਗ ਨਾਲ ਸੰਭਾਲ ਤਹਿਤ ਰੱਖੀਆਂ ਹਨ। ਇਸ ਲਾਇਬ੍ਰੇਰੀ ਵਿਖੇ ਤਕਰੀਬਨ ੨੪੫ ਫ਼ੋਟੋ ਐਲਬਮ ਮੌਜੂਦ ਹਨ ਜੋ ਕਿ ਧਰਮ ਯੁੱਧ ਮੋਰਚਿਆਂ, ਹੋਰ ਅਕਾਲੀ ਮੋਰਚਿਆਂ ਅਤੇ ਸ਼ਤਾਬਦੀਆਂ ਨਾਲ ਸੰਬੰਧਿਤ ਹਨ। ਲਾਇਬ੍ਰੇਰੀ ਵਿਖੇ ਸਿੱਖ ਇਤਿਹਾਸ ਤੇ ਸਾਹਿਤ ਸੰਬੰਧੀ ਵਿਭਿੰਨ ਮੈਗ਼ਜ਼ੀਨ ਵੀ ਉਪਲਬਧ ਹਨ। ਇੱਥੇ ਗੁਰਮਤਿ ਪ੍ਰਕਾਸ਼, ਗੁਰਮਤਿ ਗਿਆਨ, ਗੁਰਦੁਆਰਾ ਗਜ਼ਟ, ਇਤਿਹਾਸਕ ਪੱਤਰ, ਸਿੱਖ ਫੁਲਵਾੜੀ, ਸਿੰਘ ਸਭਾ ਪੱਤ੍ਰਿਕਾ, ਨਿਰਗੁਣੀਆਰਾ, ਖਾਲਸਾ ਸਮਾਚਾਰ, ਸੰਤ ਸਿਪਾਹੀ, ਨਾਨਕ ਪ੍ਰਕਾਸ਼ ਪੱਤ੍ਰਿਕਾ, ਖੋਜ ਪੱਤ੍ਰਿਕਾ, ਕੌਮੀ ਦਰਦ, ਸਾਡਾ ਗੌਰਵ ਸਾਡਾ ਵਿਰਸਾ, ਮਿਸ਼ਨਰੀ ਸੇਧਾਂ, ਸਪੋਕਸਮੈਨ, ਸੂਰਾ, ਪੰਜ ਦਰਿਆ, ਪੰਜਾਬੀ ਦੁਨੀਆ, ਸਚਖੰਡ ਪੱਤਰ, ਆਰਸੀ, ਪ੍ਰੀਤਲੜੀ, ਖਾਲਸਾ ਐਡਵੋਕੇਟ, ਕੌਮੀ ਏਕਤਾ, ਚੜ੍ਹਦੀਕਲਾ, ਕਾਨੂੰਨ ਪੱਤ੍ਰਿਕਾ, ਸਿੱਖ ਸ਼ਹਾਦਤ, ਖਾਲਸਾ ਫਤਿਹਨਾਮਾ, ਵੰਗਾਰ, ਪਰਖ, ਸਿੱਖਿਆ ਪੱਤ੍ਰਿਕਾ, ਸਿੱਖ ਵਿਰਸਾ, ਸਿੱਖ ਸੰਦੇਸ਼, ਅਲੋਚਨਾ, ਖੰਡੇਧਾਰ, ਸੰਤ ਖਾਲਸਾ, ਅਕਾਲ ਸੇਵਕ, ਪੰਥ ਪ੍ਰਕਾਸ਼, ਫਤਹ, ਅੰਮ੍ਰਿਤ ਕੀਰਤਨ, ਲੁਬਾਣਾ ਸੇਵਕ , ਸੇਵਾ ਜੋਤੀ, ਖੋਜ ਦਰਪਣ, ਸਾਹਿਤ ਸਮਾਚਾਰ, ਸੀਸ ਗੰਜ, ਸਿਰਜਣਾ, ਗੁਰਮਤਿ ਚਾਨਣ, ਪੂਰਨ ਸਿੰਘ ਸਟੱਡੀਜ਼, ਸਮਾਜਿਕ ਵਿਗਿਆਨ ਪੱਤਰ, ਸੇਧ, ਆਨੰਦ ਸਰੋਵਰ, ਗਿਆਨ ਅੰਮ੍ਰਿਤ, ਬਾਲ ਸੰਦੇਸ਼, ਗੁਰਮਤਿ ਮਿਸ਼ਨ, ਨਿਹੰਗ ਸਿੰਘ ਸੰਦੇਸ਼, ਵਿਚਾਰ ਮੰਚ, ਵਿਗਿਆਨ ਦੇ ਨਕਸ਼, ਭਾਖਾ ਸੰਜਮ, ਸੂਰਿਯਾ, ਮਰਦ ਕਾ ਚੇਲਾ, ਰੂਪਵਤੀ, ਗੋਬਿੰਦ ਪ੍ਰਕਾਸ਼, ਗੁਰਮਤਿ ਰਹਿਣੀ, ਜੀਵਨ ਲਹਿਰ, ਗੁਰੂ ਸੰਦੇਸ਼, ਦਰਬਾਰ, ਅਕਾਲ ਸੇਵਕ, ਪੰਚਬਟੀ, ਅਜੀਤ ਇੰਗਲਿਸ਼, ਪੰਜਾਬ ਟਾਇਮਜ਼, ਇੰਟਰਨੈਸ਼ਨਲ ਸਿੱਖ ਕੁਰੀਅਰ, ਸਿੱਖ ਰਵਿਊ, ਦ ਸਿੱਖ ਜਰਨਲ, ਪਰੋਬ, ਡੇਲੀ ਵੋਆਇਸ, ਸਿੱਖ ਯੂਥ, ਜਰਨਲ ਆਫ ਸਿੱਖ ਸਟੱਡੀਜ਼, ਜਰਨਲ ਆਫ ਰਿਲੀਜੀਅਸ ਸਟੱਡੀਜ਼, ਅਬਸਟਰੈਕਟ ਆਫ ਸਿੱਖ ਸਟੱਡੀਜ਼, ਦ ਪੰਜਾਬ ਪਾਸਟ ਐਂਡ ਪ੍ਰੈਜ਼ੇਂਟ ਆਦਿ ਮੈਗਜ਼ੀਨ ਪ੍ਰਾਪਤ ਹਨ ਜੋ ਖੋਜੀਆਂ ਅਤੇ ਵਿਦਵਾਨਾਂ ਲਈ ਲਾਹੇਵੰਦ ਸਾਬਿਤ ਹੁੰਦੇ ਹਨ ਅਤੇ ਖੋਜ ਕਾਰਜਾਂ ਲਈ ਅਗਵਾਈ ਵੀ ਕਰਦੇ ਹਨ।

ਇਸ ਸਮੁੱਚੇ ਅਨਮੋਲ ਖ਼ਜ਼ਾਨੇ ਦੀ ਸੰਭਾਲ, ਟਰੀਟਮੈਂਟ ਅਤੇ ਪ੍ਰੀਜ਼ਰਵ ਕਰਨ ਲਈ ਇੱਥੇ ਸਥਿਤ ਫਿਊਮੀਗੇਸ਼ਨ ਚੈਂਬਰ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਖਜ਼ਾਨੇ ਦਾ ਡਿਜ਼ੀਟਾਈਜੇਸ਼ਨ ਕਾਰਜ ਵੀ ਲਗਾਤਾਰ ਮੌਜੂਦਾ ਲਾਇਬ੍ਰੇਰੀਅਨ ਸ. ਬਗੀਚਾ

ਸਿੰਘ ਦੀ ਨਿਗਰਾਨੀ ਹੇਠ ਚੱਲ ਰਿਹਾ ਹੈ। 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਅਤੇ 'ਸਿੱਖ ਇਤਿਹਾਸ ਰੀਸਰਚ ਬੋਰਡ' ਵਿਖੇ ਇੰਚਾਰਜ ਵਜੋਂ ਸੇਵਾ ਨਿਭਾਅ ਚੁਕੀਆਂ ਸ਼ਖ਼ਸੀਅਤਾਂ ਵਿਚ ਸ. ਰਣਧੀਰ ਸਿੰਘ ਭੂੰਮਛੇੜੀ, ਸ. ਸ਼ਮਸ਼ੇਰ ਸਿੰਘ ਅਸ਼ੋਕ, ਗਿਆਨੀ ਜੰਗ ਸਿੰਘ, ਸ. ਅਜੀਤ ਸਿੰਘ ਅੰਬਾਲਵੀ, ਸ. ਸੁਰਜੀਤ ਸਿੰਘ, ਸ. ਜਸਮਿੱਤਰ ਸਿੰਘ, ਸ. ਗੁਰਮੁਖ ਸਿੰਘ, ਸ.ਦਵਿੰਦਰ ਸਿੰਘ ਵਿਦਿਆਰਥੀ, ਸ. ਸਰਮੁਖ ਸਿੰਘ ਅਮੋਲ, ਸ. ਦਵਿੰਦਰ ਸਿੰਘ ਦੁੱਗਲ, ਸ. ਜਸਬੀਰ ਸਿੰਘ ਸਾਬਰ, ਸ. ਸਤਨਾਮ ਸਿੰਘ, ਸ. ਹਰਭਜਨ ਸਿੰਘ, ਸ. ਅਨੂਪ ਸਿੰਘ, ਸ. ਬਲਕਾਰ ਸਿੰਘ, ਸ. ਮਹਿੰਦਰ ਸਿੰਘ, ਡਾ. ਰੂਪ ਸਿੰਘ, ਸ. ਤਰਲੋਚਨ ਸਿੰਘ, ਸ. ਸੁਲੱਖਣ ਸਿੰਘ, ਸ. ਹਰਭਜਨ ਸਿੰਘ, ਸ. ਇਕਬਾਲ ਸਿੰਘ, ਸ. ਬਲਵਿੰਦਰ ਸਿੰਘ ਜੌੜਾ ਸਿੰਘਾ, ਸ. ਗੁਰਬਚਨ ਸਿੰਘ, ਸ. ਹਰਦੀਪ ਸਿੰਘ, ਸ. ਰਾਮ ਸਿੰਘ, ਸ. ਭੁਪਿੰਦਰ ਸਿੰਘ, ਸ. ਸੁਖਦੇਵ ਸਿੰਘ, ਡਾ. ਜੋਗੇਸ਼ਵਰ ਸਿੰਘ ਆਦਿ ਦੇ ਨਾਮ ਪ੍ਰਮੁੱਖ ਹਨ। ਡਾ. ਅਨੁਰਾਗ ਸਿੰਘ, ਡਾ. ਹਰਜਿੰਦਰ ਸਿੰਘ ਦਿਲਗੀਰ ਅਤੇ ਡਾ. ਰੂਪ ਸਿੰਘ 'ਸਿੱਖ ਇਤਿਹਾਸ ਰੀਸਰਚ ਬੋਰਡ' ਵਿਖੇ ਬਤੌਰ ਡਾਇਰੈਕਟਰ ਸੇਵਾ ਨਿਭਾਅ ਚੁੱਕੇ ਹਨ। 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਅਤੇ 'ਸਿੱਖ ਇਤਿਹਾਸ ਰੀਸਰਚ ਬੋਰਡ' ਦਾ ਸਮੁੱਚਾ ਕਾਰਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਨਿਯਤ ਕੀਤੇ ਬੋਰਡ ਦੇ ਮੈਂਬਰਾਂ ਦੀ ਅਗਵਾਈ ਅਨੁਸਾਰ ਚੱਲ ਰਿਹਾ ਹੈ। ਬੋਰਡ ਦੇ ਮੈਂਬਰਾਂ ਵਜੋਂ ਡਾ. ਕਿਰਪਾਲ ਸਿੰਘ, ਪ੍ਰੋ. ਪ੍ਰਭਜੋਤ ਕੌਰ, ਡਾ. ਬਲਵੰਤ ਸਿੰਘ ਢਿੱਲੋਂ, ਡਾ. ਪਰਮਵੀਰ ਸਿੰਘ, ਸ. ਹਰਵਿੰਦਰ ਸਿੰਘ ਖਾਲਸਾ ਸੇਵਾਵਾਂ ਨਿਭਾਅ ਰਹੇ ਹਨ। ਸਿੱਖ ਇਤਿਹਾਸ ਦੀ ਸੰਭਾਲ, ਪ੍ਰਚਾਰ ਅਤੇ ਪ੍ਰਸਾਰ ਲਈ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਅਤੇ 'ਸਿੱਖ ਇਤਿਹਾਸ ਰੀਸਰਚ ਬੋਰਡ' ਵੱਲੋਂ ਸ਼ਲਾਘਾ ਯੋਗ ਕਾਰਜ ਕੀਤੇ ਜਾ ਰਹੇ ਹਨ।

ਆਧਾਰ ਸਮੱਗਰੀ


੧. ਬਾਵਾ ਬੁੱਧ ਸਿੰਘ, *ਬਹੁਮੁੱਲੇ ਇਤਿਹਾਸਕ ਲੇਖ*, ਕਰਮ ਸਿੰਘ ਹਿਸਟੋਰੀਅਨ (ਸੰਪਾ.), ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੯੧, ਪੰ. ੮੦

੨. *ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ*, ਹੀਰਾ ਸਿੰਘ ਦਰਦ (ਸੰਪਾ.), ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ, ੧੯੭੫. ਪੰ. ੨੦

੩. *ਇਤਿਹਾਸਕ ਪੱਤ੍ਰ*, ਸਿੱਖ ਹਿਸਟਰੀ ਸੋਸਾਇਟੀ, ਸ੍ਰੀ ਅੰਮ੍ਰਿਤਸਰ, ਸਾਵਣ, ਭਾਦੋਂ, ਅੱਸੂ, ੧੯੪੯, ਪੰ. ੬੭,੬੮.

੪. ਭੂਮਿਕਾ, *ਇਤਿਹਾਸਕ ਪੱਤ੍ਰ*, ਸਿੱਖ ਹਿਸਟਰੀ ਸੋਸਾਇਟੀ, ਸ੍ਰੀ ਅੰਮ੍ਰਿਤਸਰ, ਵੈਸਾਖ, ਜੇਠ, ਹਾੜ੍ਹ, ੧੯੪੯.

੫. ਗੰਡਾ ਸਿੰਘ, ਸਿੱਖ ਹਿਸਟਰੀ ਸੋਸਾਇਟੀ ਦੀ ਸਲਾਨਾ ਰਿਪੋਰਟ, *ਇਤਿਹਾਸਕ ਪੱਤ੍ਰ*, ਉਪਰੋਕਤ

੬. *ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ ਅਰਥਾਤ ਇਤਿਹਾਸਕ ਸੋਮੇ*, ਰਣਧੀਰ ਸਿੰਘ (ਸੰਪਾ.), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੪੭

੬. *ਇਤਿਹਾਸਕ ਪੱਤ੍ਰ*, ਉਪਰੋਕਤ, ਪੰ. ੨੨-੨੩

੭. ਭੂਮਿਕਾ, *ਸਾਡਾ ਹਥ ਲਿਖਤ ਪੰਜਾਬੀ ਸਾਹਿਤ*, ਸ਼ਮਸ਼ੇਰ ਸਿੰਘ ਅਸ਼ੋਕ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ, ੧੯੬੮


■

# ਜਿਤੁ ਪੀਤੈ ਮਤਿ ਦੂਰਿ ਹੋਇ

*-ਸ. ਰਣਜੀਤ ਸਿੰਘ**

ਮਨੁੱਖਾ ਜੂਨ ਸਾਰੀਆਂ ਜੂਨਾਂ ਵਿੱਚੋਂ ਸਰਵਉੱਤਮ ਜੂਨ ਹੈ। ਪਰਮਾਤਮਾ ਵੱਲੋਂ ਬਖ਼ਸ਼ੇ ਹੋਏ ਪੂਰਨ ਵਿਕਸਿਤ ਦਿਮਾਗ਼ ਕਾਰਨ ਮਨੁੱਖ ਵਿੱਦਿਆ ਹਾਸਲ ਕਰ ਕੇ ਪੱਥਰ ਯੁੱਗ ਤੋਂ ਅੱਜ ਦੇ ਕੰਪਿਊਟਰ ਅਤੇ ਸਪੇਸ ਯੁੱਗ ਤਕ ਤਰੱਕੀ ਕਰ ਚੁੱਕਾ ਹੈ ਅਤੇ ਕੁਦਰਤ ਦੇ ਡੂੰਘੇ ਭੇਦਾਂ ਨੂੰ ਲੱਭਣ ਵਿੱਚ ਲੱਗਿਆ ਹੋਇਆ ਹੈ, ਪਰੰਤੂ ਜੇ ਪਰਮਾਤਮਾ ਵੱਲੋਂ ਬਖ਼ਸ਼ਿਸ਼ ਕੀਤੇ ਹੋਏ ਦਿਮਾਗ਼ ਦੀ ਠੀਕ ਵਰਤੋਂ ਨਾ ਕਰੇ ਅਤੇ ਗੁਰ-ਉਪਦੇਸ਼ ਅਨੁਸਾਰ ਆਪਣਾ ਜੀਵਨ ਨਾ ਢਾਲੇ ਤਾਂ ਇਸ ਦਾ ਜੀਵਨ ਪਸ਼ੂਆਂ ਦੀ ਨਿਆਈਂ ਹੋ ਜਾਵੇਗਾ ਅਤੇ ਕਈ ਵਾਰ ਤਾਂ ਪਸ਼ੂਆਂ ਤੋਂ ਵੀ ਨੀਵੇਂ ਦਰਜੇ ਦਾ ਜੀਵਨ ਜੀਊਣ ਲਈ ਮਜਬੂਰ ਹੋ ਜਾਂਦਾ ਹੈ।

ਮਨੁੱਖੀ ਸਰੀਰ ਪਰਮਾਤਮਾ ਵੱਲੋਂ ਸਾਜਿਆ ਹੋਇਆ ਹਰਿ ਮੰਦਰ ਹੈ ਜਿਸ ਵਿਚ ਪਰਮਾਤਮਾ ਦਾ ਵਾਸਾ ਹੈ, ਪਰ ਇਸ ਦੀ ਸੋਝੀ ਗੁਰੂ ਦੇ ਗਿਆਨ ਨਾਲ ਹੀ ਹੁੰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥ (ਪੰਨਾ ੧੩੪੬)*

ਇਸ ਸਰੀਰ ਰੂਪੀ ਮੰਦਰ ਵਿਚ ਨਾਮ ਦਾ ਖ਼ਜ਼ਾਨਾ ਭਰਿਆ ਪਿਆ ਹੈ ਜਿਸ ਨੂੰ ਮੂਰਖ ਮਨੁੱਖ ਨਹੀਂ ਸਮਝਦਾ। ਗੁਰਬਾਣੀ ਦਾ ਫੁਰਮਾਨ ਹੈ :

*ਹਰਿ ਮੰਦਰੁ ਮਹਿ ਨਾਮੁ ਨਿਧਾਨੁ ਹੈ ਨ ਬੂਝਹਿ ਮੁਗਧ ਗਵਾਰ॥ (ਪੰਨਾ ੧੩੪੬)*

ਜੇ ਇਹ ਸਰੀਰ ਏਨਾ ਉੱਤਮ ਹੈ ਤਾਂ ਉਸ ਨੂੰ ਅਰੋਗ ਰੱਖਣਾ ਮਨੁੱਖ ਦਾ ਮੁਢਲਾ ਫ਼ਰਜ਼ ਹੈ। ਸਰੀਰ ਨੂੰ ਅਰੋਗ ਰੱਖਣ ਲਈ ਇਸ ਨੂੰ ਪੌਸ਼ਟਿਕ ਖ਼ੁਰਾਕ ਮਿਲਣੀ ਚਾਹੀਦੀ ਹੈ। ਇਸ ਸਰੀਰ ਰੂਪੀ ਮੰਦਰ ਵਿਚ ਕੋਈ ਅਜਿਹੀ ਖ਼ੁਰਾਕ ਨਹੀਂ ਜਾਣੀ ਚਾਹੀਦੀ ਜੋ ਇਸ ਦਾ ਰੂਪ ਵਿਗਾੜ ਦੇਵੇ। ਮਨੁੱਖ ਤੋਂ ਬਿਨਾ ਬਾਕੀ ਸਾਰੇ ਜੀਵ ਵੀ ਉਹੀ ਖ਼ੁਰਾਕ ਲੱਭਦੇ ਹਨ ਜੋ ਉਨ੍ਹਾਂ ਦੇ ਸਰੀਰ ਦੇ ਅਨਕੂਲ ਹੋਵੇ, ਪਰੰਤੂ ਮਨੁੱਖ ਨੂੰ ਪੂਰਨ ਸੋਝੀ ਹੁੰਦਿਆਂ ਹੋਇਆਂ ਵੀ ਉਹ ਸਰੀਰ ਨੂੰ ਨੁਕਸਾਨ ਪਹੁੰਚਾਵਣ ਵਾਲੇ ਆਹਾਰ ਦਾ ਆਦੀ ਹੋ ਜਾਂਦਾ ਹੈ। ਸਿਹਤ-ਸੰਭਾਲ ਲਈ ਸੰਸਾਰ ਭਰ ਦੇ ਸਾਰੇ ਧਰਮ ਕਿਸੇ ਵੀ ਕਿਸਮ ਦਾ ਨਸ਼ਾ ਨਾ ਕਰਨ ਦਾ ਹੀ ਉਪਦੇਸ਼ ਦਿੰਦੇ ਹਨ। ਜਿੰਨੇ ਵੀ ਰਿਸ਼ੀ-ਮੁਨੀ, ਪੀਰ-ਪੈਗ਼ੰਬਰ ਹੋਏ ਹਨ ਉਹ ਨਸ਼ਿਆਂ ਦਾ ਸੇਵਨ ਨਹੀਂ ਕਰਦੇ ਸਨ, ਸਗੋਂ ਮਨੁੱਖਤਾ ਨੂੰ ਇਸ ਤੋਂ ਬਚਣ ਦਾ ਉਪਦੇਸ਼ ਦਿੰਦੇ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੋ ਸਮੁੱਚੀ ਮਾਨਵਤਾ ਦੀ ਸਮਾਜਿਕ, ਆਰਥਿਕ, ਰਾਜਨੀਤਕ ਅਤੇ ਇੱਥੋਂ ਤਕ ਕਿ ਸਿਹਤ ਸਬੰਧੀ ਵੀ ਅਗਵਾਈ ਕਰਦੀ ਹੈ, ਹਰ ਪ੍ਰਕਾਰ ਦੇ ਨਸ਼ਿਆਂ ਤੋਂ ਬਚਣ ਲਈ

*ਹੈੱਡਮਾਸਟਰ ਸੇਵਾ-ਮੁਕਤ, ੧੦੫, ਮਾਇਆ ਨਗਰ, ਸਿਵਲ ਲਾਈਨਜ਼, ਲੁਧਿਆਣਾ। ਮੋ: +੯੧੯੯੧੫੫-੧੫੪੩੬

ਉਪਦੇਸ਼ ਦਿੰਦੀ ਹੈ। ਇਹ ਉਪਦੇਸ਼ ਸਰਬ-ਸਾਂਝਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥ (ਪੰਨਾ ੭੪੭)*

ਸ਼ਰਾਬ, ਤੰਬਾਕੂ ਜਾਂ ਕਿਸੇ ਹੋਰ ਨਸ਼ੇ ਦਾ ਵਪਾਰ ਕਰਨਾ ਜਾਂ ਸੇਵਨ ਕਰਨਾ ਗੁਰਮਤਿ ਦੇ ਵਿਰੁੱਧ ਹੈ, ਕਿਉਂਕਿ ਅਜਿਹੇ ਨਸ਼ੇ ਪਸ਼ੂ ਬਿਰਤੀ ਵਾਲੇ ਤੇ ਵਿਭਚਾਰੀ ਲੋਕਾਂ ਦੀ ਖ਼ੁਰਾਕ ਹਨ। ਨਸ਼ੇ ਕਰਨ ਵਾਲੇ ਮਨੁੱਖ ਨੂੰ ਆਪਣੇ ਤੇ ਪਰਾਏ ਦੀ ਪਛਾਣ ਨਹੀਂ ਰਹਿੰਦੀ। ਇਨ੍ਹਾਂ ਦੇ ਪ੍ਰਭਾਵ ਅਧੀਨ ਮਨੁੱਖ ਹਰ ਕਿਸਮ ਦੇ ਵਿਕਾਰਾਂ ਵਿਚ ਗ੍ਰਸਤ ਹੋ ਜਾਂਦਾ ਹੈ ਅਤੇ ਪਸ਼ੂ ਬਿਰਤੀ ਵੱਲ ਧੱਕਿਆ ਜਾਂਦਾ ਹੈ। ਉਸ ਦੀ ਹਾਲਤ ਨੂੰ ਬਿਆਨ ਕਰਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਫੁਰਮਾਉਂਦੇ ਹਨ:

*ਕਰਤੂਤਿ ਪਸੂ ਕੀ ਮਾਨਸ ਜਾਤਿ॥*
*ਲੋਕ ਪਚਾਰਾ ਕਰੈ ਦਿਨੁ ਰਾਤਿ॥ (ਪੰਨਾ ੨੬੭)*

ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਾਨੂੰ ਚਿਤਾਵਨੀ ਦਿੰਦੀ ਹੈ ਕਿ ਹੇ ਮਨੁੱਖ! ਤੂੰ ਅਜਿਹੇ ਨਸ਼ਿਆਂ ਵਿਚ ਗ਼ਲਤਾਨ ਹੋ ਕੇ ਆਪਣਾ ਜੀਵਨ ਅਜਾਈਂ ਨਾ ਗੁਆ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥ (ਪੰਨਾ ੫੫੪)*

ਨਸ਼ਾ ਭਾਵੇਂ ਕੋਈ ਵੀ ਕੀਤਾ ਜਾਵੇ ਉਸ ਦਾ ਪ੍ਰਭਾਵ ਜਿੱਥੇ ਸਾਡੇ ਤਨ 'ਤੇ ਪੈਂਦਾ ਹੈ, ਉੱਥੇ ਮਨ ਦੇ ਉੱਤੇ ਵੀ ਭੈੜਾ ਅਸਰ ਕਰਦਾ ਹੈ ਜਿਸ ਨਾਲ ਮਨੁੱਖ ਮਾਨਸਿਕ ਰੋਗੀ ਹੋ ਜਾਂਦਾ ਹੈ। ਨਸ਼ੇ ਸਾਡੇ ਸਰੀਰ ਦੀ ਪਾਚਨ ਪ੍ਰਣਾਲੀ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਦੇ ਹਨ ਜਿਸ ਕਾਰਨ ਖਾਧੀ ਖ਼ੁਰਾਕ ਵੀ ਠੀਕ ਤਰੀਕੇ ਨਾਲ ਹਜ਼ਮ ਨਹੀਂ ਹੁੰਦੀ ਅਤੇ ਸਾਡਾ ਜਿਗਰ ਤੇ ਗੁਰਦੇ ਵੀ ਖ਼ਰਾਬ ਹੋਣੇ ਸ਼ੁਰੂ ਹੋ ਜਾਂਦੇ ਹਨ। ਸਰੀਰ ਦੀਆਂ ਨਾੜਾਂ ਨਸ਼ੇ ਕਾਰਨ ਸੁੰਗੜ ਜਾਂਦੀਆਂ ਹਨ ਜਿਸ ਨਾਲ ਖ਼ੂਨ ਦੀ ਪ੍ਰਕਿਰਿਆ ਵੀ ਘਟਣ ਲੱਗ ਜਾਂਦੀ ਹੈ। ਕਈ ਵਾਰ ਤਾਂ ਨਸ਼ੇ ਦੀ ਆਦਤ ਏਨੀ ਵਧ ਜਾਂਦੀ ਹੈ ਕਿ ਮਨੁੱਖ ਨੂੰ ਰੋਟੀ ਭਾਵੇਂ ਨਾ ਮਿਲੇ, ਪਰ ਨਸ਼ਾ ਜ਼ਰੂਰ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਨਸ਼ਿਆਂ ਨਾਲ ਮਨੁੱਖ ਆਪਣਾ ਪਰਿਵਾਰਕ ਜੀਵਨ ਵੀ ਆਮ ਤੌਰ 'ਤੇ ਬਰਬਾਦ ਕਰ ਲੈਂਦਾ ਹੈ ਅਤੇ ਨਾਲ ਹੀ ਮਾਨਸਿਕ ਰੋਗੀ ਵੀ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਸਮਝਾਉਂਦੇ ਹੋਏ ਫੁਰਮਾਉਂਦੇ ਹਨ ਕਿ ਜੇ ਅਮਲ ਕਰਨਾ ਹੀ ਹੈ ਤਾਂ ਸੱਚੇ ਨਾਮ ਦਾ ਕਰੋ; ਜਿਸ ਨਾਲ ਤਨ ਤੇ ਮਨ ਵਿਕਾਰਾਂ ਤੋਂ ਬਚੇ ਰਹਿੰਦੇ ਹਨ। ਆਪ ਜੀ ਦਾ ਫੁਰਮਾਨ ਹੈ ਕਿ ਭੈੜੀ ਮੱਤ ਦਾ ਨਸ਼ਾ ਤਿਆਗ ਕੇ ਨਾਮ ਅੰਮ੍ਰਿਤ ਪੀ ਕੇ ਸੱਚੇ ਅਮਲੀ ਬਣੋ:

*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*

*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥* *(ਪੰਨਾ ੩੯੯)*

ਸ਼ਰਾਬ ਤੇ ਹੋਰ ਕਈ ਪ੍ਰਕਾਰ ਦੇ ਰਸਾਂ-ਕਸਾਂ ਦੀ ਵਰਤੋਂ ਕਰਨ ਨਾਲ ਮਨੁੱਖ ਨੂੰ ਕਈ ਪ੍ਰਕਾਰ ਦੇ ਰੋਗ ਲੱਗ ਜਾਂਦੇ ਹਨ ਤੇ ਮਨੁੱਖ ਵਿਕਾਰੀ ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਫੁਰਮਾਨ ਹੈ:

*ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥* *(ਪੰਨਾ ੧੨੫੬)*

ਭਾਈ ਦੇਸਾ ਸਿੰਘ ਜੀ 'ਰਹਿਤਨਾਮੇ' ਵਿਚ ਲਿਖਦੇ ਹਨ :

*ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ ।*
*ਇਨ ਕੀ ਓਰ ਨਾ ਕਬਹੂੰ ਦੇਖੇ। ਰਹਿਤਵੰਤ ਜੋ ਸਿੰਘ ਵਿਸੇਖੇ।*

ਅਤੇ

*ਪਰ ਨਾਰੀ ਜੂਆ ਅਸਤਿ ਚੋਰੀ ਮਦਰਾ ਜਾਨ*
*ਪਾਂਚ ਐਬ ਯਿਹ ਜਗਤ ਮੈ ਤਜੈ ਸੁ ਸਿੰਘ ਸੁਜਾਨ॥*

ਨਸ਼ਿਆਂ ਤੋਂ ਬਚਣ ਦੇ ਉਪਾਅ ਤੇ ਵਿਚਾਰ ਕਰਨ ਤੋਂ ਪਹਿਲਾਂ ਵੇਖੀਏ ਕਿ ਨਸ਼ੇ ਕਿਉਂ ਕੀਤੇ ਜਾਂਦੇ ਹਨ? ਇਸ ਦੇ ਕੀ ਕਾਰਨ ਹਨ?

ਕੁਝ ਲੋਕ ਭੁਲੇਖੇ ਵਿਚ ਜਾਂ ਸ਼ੌਂਕ ਵਿਚ ਵੀ ਨਸ਼ਿਆਂ ਦੇ ਆਦੀ ਹੋ ਜਾਂਦੇ ਹਨ। ਨੌਜਵਾਨ ਲੜਕੇ ਤੇ ਲੜਕੀਆਂ ਆਪਣੇ ਦੋਸਤਾਂ-ਮਿੱਤਰਾਂ ਦੇ ਉਕਸਾਉਣ ਤੇ ਨਸ਼ੇ ਦਾ ਸੁਆਦ ਚੱਖਣ ਲਈ ਇਨ੍ਹਾਂ ਦੀ ਗ੍ਰਿਫਤ ਵਿਚ ਆ ਜਾਂਦੇ ਹਨ ਤੇ ਹੌਲੀ-ਹੌਲੀ ਇਸ ਦੇ ਆਦੀ ਹੋ ਜਾਂਦੇ ਹਨ। ਮਿਹਨਤ-ਮਜ਼ਦੂਰੀ ਆਦਿ ਵਰਗਾ ਭਾਰੀ ਕੰਮ ਕਰਨ ਵਾਲੇ ਲੋਕਾਂ ਵਿਚ ਇਹ ਭਰਮ ਫੈਲਾਇਆ ਗਿਆ ਹੈ ਕਿ ਨਸ਼ਾ ਕਰਨ ਨਾਲ ਥਕਾਵਟ ਨਹੀਂ ਹੁੰਦੀ ਤੇ ਕੰਮ ਵੱਧ ਹੁੰਦਾ ਹੈ। ਕਈ ਵਾਰ ਮਾਲਕ ਵੱਧ ਕੰਮ ਲੈਣ ਦੇ ਲਾਲਚ ਵਿਚ ਆਪ ਹੀ ਮਜ਼ਦੂਰਾਂ ਨੂੰ ਨਸ਼ਿਆਂ ਵੱਲ ਲਾ ਦਿੰਦੇ ਹਨ। ਸਮਾਂ ਪਾ ਕੇ ਉਹ ਇਸ ਬਿਨਾ ਰਹਿ ਹੀ ਨਹੀਂ ਸਕਦੇ। ਨਸ਼ਿਆਂ ਦੇ ਵਪਾਰੀ ਆਪਣਾ ਮਾਲ ਵੇਚਣ ਲਈ ਨੌਜਵਾਨਾਂ ਨੂੰ ਪਹਿਲਾਂ ਮੁਫ਼ਤ ਨਸ਼ਾ ਦਿੰਦੇ ਹਨ। ਜਦੋਂ ਉਹ ਆਦੀ ਹੋ ਜਾਂਦੇ ਹਨ ਤਾਂ ਨਸ਼ੇ ਦੇ ਵਪਾਰੀ ਹੱਥ ਖਿੱਚ ਲੈਂਦੇ ਹਨ ਤੇ ਫਿਰ ਉਹ ਆਪਣੀ ਕਮਾਈ ਨਸ਼ਿਆਂ ਵਿਚ ਰੋੜਨੀ ਸ਼ੁਰੂ ਕਰ ਦਿੰਦੇ ਹਨ। ਮਾਂ-ਬਾਪ ਦੀ ਰੁਝੇਵਿਆਂ ਭਰੀ ਜ਼ਿੰਦਗੀ ਵੀ ਕਈ ਵਾਰ ਬੱਚਿਆਂ ਨੂੰ ਨਸ਼ਿਆਂ ਵੱਲ ਧਕੇਲ ਦਿੰਦੀ ਹੈ। ਜੇਕਰ ਘਰ ਵਿਚ ਬਜ਼ੁਰਗ ਜਾਂ ਮਾਂ-ਬਾਪ ਨਸ਼ਾ ਕਰਦੇ ਹੋਣ ਤਾਂ ਵੇਖਾ-ਵੇਖੀ ਬੱਚੇ ਵੀ ਇਸ ਪਾਸੇ ਲੱਗ ਜਾਂਦੇ ਹਨ। ਨਕਲੀ ਡਾਕਟਰ, ਨੀਮ-ਹਕੀਮ ਤੇ ਦਵਾਈ ਵਿਕ੍ਰੇਤਾ ਵੀ ਆਪਣੇ ਨਿੱਜੀ ਲਾਭ ਲਈ ਨਸ਼ੇ ਦੇ ਟੀਕੇ ਤੇ ਕੈਪਸੂਲ ਵੇਚ ਕੇ ਆਪਣੀ ਕਮਾਈ ਵਿਚ ਵਾਧਾ ਕਰਨਾ ਸ਼ੁਰੂ ਕਰ ਦਿੰਦੇ ਹਨ। ਬਗ਼ੈਰ ਧਰਮ ਦੀ ਕਿਰਤ ਤੋਂ ਸੌਖੇ ਤਰੀਕੇ ਨਾਲ ਪ੍ਰਾਪਤ ਹੋਇਆ ਧਨ ਵੀ ਬਰਬਾਦੀ ਦਾ ਕਾਰਨ ਬਣਦਾ ਹੈ। ਨੌਜਵਾਨ ਅਜਿਹੀ ਕਮਾਈ ਨਸ਼ਿਆਂ ਵਿਚ ਰੋੜ ਕੇ ਆਪਣਾ ਜੀਵਨ ਬਰਬਾਦ ਕਰ ਲੈਂਦੇ ਹਨ। ਸਾਡਾ ਰਾਜਨੀਤਕ ਤੇ ਪ੍ਰਸ਼ਾਸਨਿਕ ਢਾਂਚਾ ਵੀ

ਸਿੱਧੇ ਜਾਂ ਅਸਿੱਧੇ ਰੂਪ ਵਿਚ ਲੋਕਾਂ ਨੂੰ ਨਸ਼ਿਆਂ ਵਿਚ ਲਾਉਣ ਲਈ ਜ਼ਿੰਮੇਵਾਰ ਹੈ। ਵੋਟਾਂ ਦੇ ਦਿਨਾਂ ਵਿਚ ਇਸ ਦੀ ਖੁੱਲ੍ਹੇਆਮ ਵਰਤੋਂ ਹੁੰਦੀ ਹੈ।

ਪੰਥ-ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਵਿਚ ਦੰਪਤੀ ਲਈ ਅਨੰਦ ਕਾਰਜ ਸਮੇਂ ਅੰਮ੍ਰਿਤ ਦੇ ਧਾਰਨੀ ਹੋਣਾ ਜ਼ਰੂਰੀ ਕਰਾਰ ਦਿੱਤਾ ਗਿਆ ਹੈ। ਇਸ ਪਿੱਛੇ ਦੂਰਦਰਸ਼ੀ ਤੇ ਵਿਗਿਆਨਕ ਸੋਚ ਹੈ। ਜੇਕਰ ਮਾਂ-ਬਾਪ ਨਸ਼ਾ ਰਹਿਤ ਹੋਣਗੇ ਤਾਂ ਉਨ੍ਹਾਂ ਦੀ ਔਲਾਦ ਵੀ ਪੂਰੀ ਤਰ੍ਹਾਂ ਸਿਹਤਯਾਬ ਤੇ ਨਸ਼ਾ-ਮੁਕਤ ਹੋਵੇਗੀ। ਨਸ਼ਾ-ਰਹਿਤ ਕੌਮ ਦੀ ਸਿਰਜਣਾ ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ ਕੀਤੀ ਸੀ। ਇਸੇ ਕਰਕੇ ਖਾਲਸਾ-ਪੰਥ 'ਤੇ ਕਿੰਨੇ ਵੀ ਝੱਖੜ ਤੇ ਹਨੇਰੀਆਂ ਝੂਲਦੇ ਰਹੇ ਤੇ ਘੋਰ ਸੰਕਟ ਦੇ ਸਮੇਂ ਵਿਚ ਵੀ ਕਿਸੇ ਸਿੱਖ ਨੇ ਨਸ਼ੇ ਨੂੰ ਹੱਥ ਤਕ ਨਾ ਲਾਇਆ। ਅਸਲ ਵਿਚ ਗੁਰੂ ਸਾਹਿਬ ਦੇ ਪਾਏ ਪੂਰਨਿਆਂ 'ਤੇ ਚੱਲਣ ਨਾਲ ਮਨੁੱਖ ਵਿਚ ਪੂਰਨ ਸੋਝੀ ਆਉਂਦੀ ਹੈ, ਕਿਉਂਕਿ ਅਜਿਹੇ ਵਿਅਕਤੀ ਮਾਨਸਿਕ, ਆਰਥਿਕ, ਸਮਾਜਿਕ ਤੇ ਰਾਜਨੀਤਿਕ ਤੌਰ 'ਤੇ ਅਜ਼ਾਦ ਹੁੰਦੇ ਹਨ। ਅਮਲੀ ਤੌਰ 'ਤੇ ਅੱਜ ਅਸੀਂ ਇਨ੍ਹਾਂ ਅਸੂਲਾਂ ਤੋਂ ਦੂਰ ਹੁੰਦੇ ਜਾ ਰਹੇ ਹਾਂ ਜਿਸ ਕਰਕੇ ਕੌਮ ਗਿਰਾਵਟ ਵੱਲ ਜਾ ਰਹੀ ਹੈ। ਗੁਰੂ ਸਾਹਿਬ ਦੇ ਇਹ ਬਚਨ ਅੱਜ ਸਾਡੇ 'ਤੇ ਇੰਨ-ਬਿਨ ਲਾਗੂ ਹੋ ਰਹੇ ਹਨ:

*ਜਬ ਲਗ ਖ਼ਾਲਸਾ ਰਹੇ ਨਿਆਰਾ। ਤਬ ਲਗ ਤੇਜ਼ ਦੀਉ ਮੈ ਸਾਰਾ।*
*ਜਬ ਇਹ ਗਹੈ ਬਿਪਰਨ ਕੀ ਰੀਤ। ਮੈ ਨਾ ਕਰੋਂ ਇਨ ਕੀ ਪ੍ਰਤੀਤ।*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਫੁਰਮਾਨ ਹੈ :

*ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥* *(ਪੰਨਾ ੩੬੦)*

ਕੌਮ ਨੂੰ ਚੜ੍ਹਦੀ ਕਲਾ ਵੱਲ ਲੈ ਜਾਣ ਲਈ ਨੌਜਵਾਨਾਂ ਦਾ ਵੱਡਾ ਯੋਗਦਾਨ ਹੁੰਦਾ ਹੈ। ਜੇਕਰ ਨੌਜਵਾਨ ਪੀੜ੍ਹੀ ਹੀ ਕਿਸੇ ਵੀ ਕਾਰਨ ਗੁੰਮਰਾਹ ਹੋ ਕੇ ਨਸ਼ਿਆਂ ਵਿਚ ਗ਼ਲਤਾਨ ਹੋ ਗਈ ਤਾਂ ਕੌਮ ਦਾ ਭਵਿੱਖ ਖ਼ਤਰੇ ਵਿਚ ਪੈ ਜਾਵੇਗਾ। ਡਾ. ਇਕਬਾਲ ਨੇ ਠੀਕ ਹੀ ਕਿਹਾ ਹੈ:

*ਖ਼ੁਦਾ ਨੇ ਆਜ ਤਕ ਉਸ ਕੌਮ ਕੀ ਤਕਦੀਰ ਨਹੀਂ ਬਦਲੀ,*
*ਨਾ ਹੋ ਜਿਸੇ ਅਹਿਸਾਸ ਅਪਨੇ ਹਾਲਾਤ ਬਦਲਨੇ ਕਾ।*

ਇਸ ਕਰਕੇ ਆਪਣੇ ਹਾਲਾਤ ਨੂੰ ਬਦਲਣ ਲਈ ਨੌਜਵਾਨ ਵਰਗ ਨੂੰ ਹੰਭਲਾ ਮਾਰਨਾ ਪਵੇਗਾ ਤੇ ਨਸ਼ਿਆਂ ਦਾ ਪੂਰਨ ਤਿਆਗ ਕਰ ਕੇ ਉਸ ਨੂੰ ਚੰਗੀ ਖ਼ੁਰਾਕ ਖਾਣ ਵੱਲ ਧਿਆਨ ਦੇਣਾ ਪਵੇਗਾ ਜੋ ਸਰੀਰ ਨੂੰ ਅਰੋਗ ਰੱਖ ਸਕੇ ਤੇ ਤਨ ਵਿਚ ਵਿਕਾਰ ਪੈਦਾ ਨਾ ਕਰੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਇਸ ਸਬੰਧੀ ਮਨੁੱਖ ਨੂੰ ਅਗਵਾਈ ਦਿੰਦੇ ਹੋਏ ਫੁਰਮਾਉਂਦੇ ਹਨ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਸਾਂਈ ਬੁੱਲੇ ਸ਼ਾਹ ਦਾ ਇਹ ਕਹਿਣਾ ਕਿ—

*ਬੁੱਲ੍ਹਿਆ ਰੱਬ ਦਾ ਕੀ ਪਾਉਣਾ। ਏਧਰੋਂ ਪੁਟਣਾ ਓਧਰ ਲਾਉਣਾ।*

ਦੇ ਵਿਚਾਰ 'ਤੇ ਅਮਲ ਕਰ ਕੇ ਮਾਰੂ ਨਸ਼ਿਆਂ ਦਾ ਤਿਆਗ ਕਰ ਕੇ ਉਸਾਰੂ ਨਸ਼ਿਆਂ ਨੂੰ ਅਪਣਾਅ ਲਈਏ। ਚੰਗੇ ਕੰਮਾਂ ਦਾ ਨਸ਼ਾ, ਸੇਵਾ ਦਾ ਨਸ਼ਾ, ਸਿਮਰਨ ਦਾ ਨਸ਼ਾ ਅਤੇ ਜੀਵਨ ਵਿਚ ਤਰੱਕੀ ਕਰਨ ਦਾ ਨਸ਼ਾ ਅਪਣਾਅ ਕੇ ਆਪਣਾ ਜੀਵਨ ਗੁਰੂ ਦੇ ਦੱਸੇ ਰਾਹ ਅਨੁਸਾਰ ਸਫ਼ਲ ਕਰੀਏ।

ਚੀਨ ਦੀ ਉਦਾਹਰਨ ਸਾਡੇ ਸਾਹਮਣੇ ਹੈ। ਚੀਨੀ ਲੋਕ ਅਫੀਮ ਦਾ ਨਸ਼ਾ ਕਰਨ ਲਈ ਸੰਸਾਰ ਭਰ ਵਿਚ ਪ੍ਰਸਿੱਧ ਸਨ ਤੇ ਉਨ੍ਹਾਂ ਦੀਆਂ ਇਸਤਰੀਆਂ ਖੇਤਾਂ ਵਿਚ ਕੰਮ ਕਰਦੀਆਂ ਸਨ। ਜਦੋਂ ਚੀਨ ਅਜ਼ਾਦ ਹੋਇਆ ਤਾਂ ਸਰਕਾਰ ਨੇ ਸਖ਼ਤੀ ਨਾਲ ਨਸ਼ਿਆਂ ਅਤੇ ਅਬਾਦੀ 'ਤੇ ਕੰਟਰੋਲ ਕੀਤਾ। ਬੱਚਿਆਂ ਨੂੰ ਸਕੂਲਾਂ-ਕਾਲਜਾਂ ਰਾਹੀਂ ਵਿੱਦਿਆ ਦਾ ਨਸ਼ਾ ਦੇ ਕੇ ਕੌਮ ਦੇ ਅਨਮੋਲ ਹੀਰੇ ਬਣਾ ਦਿੱਤਾ। ਉਦਯੋਗਾਂ ਵਿਚ ਤਰੱਕੀ ਕਰ ਕੇ ਸੰਸਾਰ ਵਿਚ ਕ੍ਰਾਂਤੀ ਲੈ ਆਂਦੀ। ਸੰਸਾਰ ਭਰ ਵਿਚ ਚੀਨੀ ਲੋਕ ਮਹਿੰਗੇ ਤੋਂ ਮਹਿੰਗਾ ਅਤੇ ਸਸਤੇ ਤੋਂ ਸਸਤਾ ਸਾਮਾਨ ਵੇਚਣ ਵਿਚ ਕਾਮਯਾਬ ਹੋ ਗਏ ਹਨ। ਅਸੀਂ ਵੀ ਇਨ੍ਹਾਂ ਲੋਕਾਂ ਦੇ ਪਦ-ਚਿੰਨਾਂ 'ਤੇ ਚੱਲ ਕੇ ਨਸ਼ਾ-ਮੁਕਤ ਸਮਾਜ ਦੀ ਸਿਰਜਣਾ ਕਰੀਏ।

ਮਨੁੱਖ ਦਾ ਬਚਾਓ ਕੇਵਲ ਬਿਬੇਕ-ਬੁੱਧੀ ਵਿਚ ਹੀ ਹੈ। ਅਸੀਂ ਹਰ ਰੋਜ਼ ਅਰਦਾਸ ਵਿਚ ਵੀ ਮਨ ਨੀਵਾਂ ਤੇ ਮੱਤ ਉੱਚੀ ਦੀ ਮੰਗ ਕਰਦੇ ਹਾਂ। ਉੱਚੀ ਮੱਤ ਦੇ ਨਾਲ ਹੀ ਨਸ਼ਿਆਂ ਵਰਗੀ ਜਿਲ੍ਹਣ ਤੋਂ ਮਨੁੱਖ ਅਜ਼ਾਦ ਹੋ ਸਕਦਾ ਹੈ। ਕਿਸੇ ਛੋਟੇ-ਮੋਟੇ ਘਰਾਣੇ ਜਾਂ ਕੌਮ ਦੀ ਗੱਲ ਕੀ ਕਰੀਏ, ਸਮੇਂ ਨੇ ਵੱਡੇ-ਵੱਡੇ ਰਾਜਿਆਂ ਦੇ ਰਾਜ-ਭਾਗ ਨਸ਼ਿਆਂ ਦੀ ਭੱਠੀ ਵਿਚ ਸਾੜ ਕੇ ਸੁਆਹ ਕਰ ਦਿੱਤੇ। ਮੁਗ਼ਲ ਹਕੂਮਤ ਦੇ ਆਖਰੀ ਬਾਦਸ਼ਾਹ ਸ਼ਰਾਬ ਦੇ ਪਿਆਲੇ ਵਿਚ ਆਪਣਾ ਰਾਜ-ਭਾਗ ਡੋਬ ਗਏ।

ਜਿਹੜੇ ਪਰਿਵਾਰ ਧਾਰਮਿਕ ਬਿਰਤੀ ਵਾਲੇ ਹਨ ਉਨ੍ਹਾਂ ਪਰਵਾਰਾਂ ਦੇ ਬੱਚੇ ਅਜਿਹੀ ਨਰਕ ਭਰੀ ਜ਼ਿੰਦਗੀ ਤੋਂ ਮੁਕਤ ਹਨ। ਧਰਮ ਦੀ ਸਿੱਖਿਆ ਹੀ ਨਸ਼ਿਆਂ ਤੋਂ ਦੂਰ ਰੱਖਣ ਵਿਚ ਸਹਾਈ ਹੋ ਸਕਦੀ ਹੈ।

ਧਰਮ ਦੀ ਸਿੱਖਿਆ ਤੋਂ ਇਲਾਵਾ ਅਧਿਆਪਕ ਵਰਗ ਨਸ਼ੇ ਛਡਾਉਣ ਵਿਚ ਬਹੁਤ ਵੱਡਾ ਯੋਗਦਾਨ ਪਾ ਸਕਦਾ ਹੈ। ਅਧਿਆਪਕ ਨੇ ਹੀ ਬੱਚੇ ਦੀ ਸ਼ਖ਼ਸੀਅਤ ਦੀ ਉਸਾਰੀ ਕਰਨੀ ਹੁੰਦੀ ਹੈ। ਉਸ ਨੇ ਕੇਵਲ ਵਿਦਿਆਰਥੀਆਂ ਨੂੰ ਕਿਤਾਬੀ ਗਿਆਨ ਹੀ ਨਹੀਂ ਦੇਣਾ ਹੁੰਦਾ, ਸਗੋਂ ਜਿਹੋ ਜਿਹਾ ਬੱਚਾ ਉਹ ਘੜਨਾ ਚਾਹੁੰਦਾ ਹੈ, ਉਹ ਉਸ ਦੀ ਸਮਰੱਥਾ ਰੱਖਦਾ ਹੈ। ਪ੍ਰਸਿੱਧ ਫ਼ਿਲਾਸਫ਼ਰ ਰੂਸੋ ਨੇ ਕਿਹਾ ਸੀ ਕਿ ਮੈਨੂੰ ਬੱਚੇ ਦੇ ਪਹਿਲੇ ਸੱਤ ਸਾਲ ਦੇ ਦਿਓ-ਜਿਹੋ ਜਿਹਾ ਇਨਸਾਨ ਤੁਸੀਂ ਚਾਹੁੰਦੇ ਹੋ ਉਹ ਮੈਂ ਬਣਾ ਦੇਵਾਂਗਾ। ਅਧਿਆਪਕ ਹੀ ਖੁੱਲ੍ਹੇ ਵਿਚਾਰਾਂ ਰਾਹੀਂ ਵਿਦਿਆਰਥੀਆਂ ਨੂੰ ਅਹਿਸਾਸ ਕਰਵਾ ਸਕਦਾ ਹੈ ਕਿ ਉਨ੍ਹਾਂ ਦੀ ਮਾਨਸਿਕ ਪੀੜਾ ਨੂੰ ਮੇਰੇ (ਅਧਿਆਪਕ) ਤੋਂ ਵੱਧ ਹੋਰ ਕੋਈ

ਨਹੀਂ ਸਮਝਦਾ ਤੇ ਨਾ ਹੀ ਕੋਈ ਹੋਰ ਇਸ ਦਾ ਹੱਲ ਕੱਢ ਸਕਦਾ ਹੈ। ਸਮੇਂ-ਸਮੇਂ ਅਧਿਆਪਕ ਆਪਣੇ ਵਿਦਿਆਰਥੀਆਂ ਨੂੰ ਨਸ਼ਿਆਂ ਦੇ ਮਾਰੂ ਪ੍ਰਭਾਵਾਂ ਬਾਰੇ ਜਾਣਕਾਰੀ ਦੇ ਕੇ ਉਨ੍ਹਾਂ ਨੂੰ ਇਸ ਤੋਂ ਮੁਕਤ ਕਰਨ ਦੀ ਸਮਰੱਥਾ ਰੱਖਦਾ ਹੈ। ਬੱਚਿਆਂ ਦਾ ਵਿਹਲਾ ਸਮਾਂ ਅਤੇ ਛੁੱਟੀਆਂ-ਖੇਡਾਂ, ਵਿਗਿਆਨਕ ਖੋਜਾਂ, ਲਾਇਬ੍ਰੇਰੀਆਂ ਅਤੇ ਜਨਤਕ ਥਾਂਵਾਂ ’ਤੇ ਸੇਵਾ ਵਿਚ ਲਾ ਕੇ ਉਨ੍ਹਾਂ ਦੀ ਵਾਧੂ ਊਰਜਾ ਨੂੰ ਉਸਾਰੂ ਕੰਮਾਂ ਵਿਚ ਲਾ ਕੇ ਨਸ਼ਿਆਂ ਵੱਲੋਂ ਮੁਕਤ ਕਰ ਸਕਦਾ ਹੈ। ਨਸ਼ਿਆਂ ਦੇ ਨੁਕਸਾਨ ਤੇ ਉਨ੍ਹਾਂ ਤੋਂ ਬਚਾਅ ਬਾਰੇ ਵੱਧ ਤੋਂ ਵੱਧ ਜਾਣਕਾਰੀ ਹਾਸਲ ਕਰ ਕੇ ਨੇੜੇ ਦੇ ਨਸ਼ਾ-ਛਡਾਊ ਕੇਂਦਰਾਂ ਵਿਚ ਬੱਚਿਆਂ ਨੂੰ ਸੇਵਾ ਕਰਨ ਲਈ ਉਤਸ਼ਾਹਿਤ ਅਧਿਆਪਕ ਹੀ ਕਰ ਸਕਦਾ ਹੈ।

ਨਸ਼ਿਆਂ ਦੀ ਜਿਲ੍ਹਣ ਵਿਚ ਪੈਣ ਤੋਂ ਰੋਕਣ ਲਈ ਮਾਂ-ਬਾਪ ਦੀ ਜ਼ਿੰਮੇਵਾਰੀ ਕਿਸੇ ਹੋਰ ਨਾਲੋਂ ਘੱਟ ਨਹੀਂ। ਬਚਪਨ ਤੋਂ ਦਿੱਤੀ ਹੋਈ ਮਾਂ ਦੀ ਸਿੱਖਿਆ ਬੱਚੇ ਨੂੰ ਨੇਕ ਇਨਸਾਨ ਬਣਾ ਸਕਦੀ ਹੈ। ਪਾਕਿਸਤਾਨ ਦੇ ਮਰਹੂਮ ਸਮਾਜ-ਸੇਵਕ ਜਨਾਬ ਅਬਦੁਲ ਸਿਤਾਰ ਈਦੀ ਦੀ ਮਾਂ ਉਨ੍ਹਾਂ ਨੂੰ ਸਕੂਲ ਜਾਣ ਸਮੇਂ ਦੋ ਪੈਸੇ ਦੇ ਕੇ ਇਹ ਸਿੱਖਿਆ ਦਿੰਦੀ ਸੀ ਕਿ ਇੱਕ ਪੈਸਾ ਆਪਣੇ ਲਈ ਖ਼ਰਚ ਕਰੀਂ ਤੇ ਦੂਜਾ ਕਿਸੇ ਲੋੜਵੰਦ ’ਤੇ ਖਰਚ ਕਰ ਦੇਵੀਂ। ਨਾਲ ਇਹ ਵੀ ਸਿੱਖਿਆ ਦਿੰਦੀ ਸੀ ਕਿ ਜੇ ਚੰਗੇ ਕੰਮ ਲਈ ਕੁੱਟ ਵੀ ਖਾਣੀ ਪਵੇ ਤਾਂ ਪਿੱਛੇ ਨਾ ਹਟੀਂ। ਇੱਕ ਆਦਰਸ਼ਕ ਮਾਂ ਬੱਚੇ ਨੂੰ ਨਸ਼ੇ ਅਤੇ ਹੋਰ ਬੁਰੀਆਂ ਆਦਤਾਂ ਤੋਂ ਬਚਾ ਸਕਦੀ ਹੈ। ਮਾਂਵਾਂ ਨੂੰ ਚਾਹੀਦਾ ਹੈ ਕਿ ਉਹ ਸੁਨਹਿਰੀ ਇਤਿਹਾਸ ਦੇ ਪੰਨੇ ਆਪਣੇ ਬੱਚਿਆਂ ਨੂੰ ਪੜ੍ਹਾਉਣ। ਉਨ੍ਹਾਂ ਦਾ ਇਖ਼ਲਾਕੀ ਪੱਧਰ ਇੰਨਾ ਉੱਚਾ ਹੋ ਜਾਵੇ ਕਿ ਉਨ੍ਹਾਂ ਦੇ ਜੀਵਨ ਦੀ ਕਿਸ਼ਤੀ ਨਸ਼ੇ ਵਰਗੇ ਮਾਰੂ ਤੁਫਾਨਾਂ ਦੀ ਮਾਰ ਹੇਠ ਵੀ ਨਾ ਡੋਲੇ, ਸਗੋਂ ਸਿੱਦਕ ਤੇ ਕਿਰਤ ਦੇ ਸਹਾਰੇ ਬਾਕੀ ਸਾਥੀਆਂ ਨੂੰ ਵੀ ਪਾਰ ਲਾਵੇ। ਮਾਂ-ਬਾਪ ਦਾ ਫ਼ਰਜ਼ ਹੈ ਕਿ ਬੱਚੇ ਦੀ ਸੰਗਤ ਤੇ ਵੀ ਬਾਜ਼ ਅੱਖ ਰੱਖੀ ਜਾਵੇ। ਉਸ ਦੇ ਨਾਲ ਨੇੜ੍ਹਤਾ ਰੱਖੋ। ਉਸ ਨਾਲ ਦੁੱਖ-ਸੁੱਖ ਸਾਂਝਾ ਕਰੋ ਤਾਂ ਕਿ ਉਸ ਨੂੰ ਕਿਸੇ ਝੂਠੇ ਨਸ਼ੇ ਦਾ ਸਹਾਰਾ ਨਾ ਲੈਣਾ ਪਵੇ। ਉਸ ਦੇ ਵਿਹਲੇ ਸਮੇਂ ਦੀ ਸੁਯੋਗ ਵਰਤੋਂ ਕਰੋ। ਆਪਣੀ ਆਦਰਸ਼ਕ ਉਦਾਹਰਨ ਆਪਣੇ ਬੱਚੇ ਦੇ ਸਾਹਮਣੇ ਜ਼ਰੂਰ ਰੱਖੋ। ਨਸ਼ਿਆਂ ਤੋਂ ਬਚਾਅ ਸੰਬੰਧੀ ਵਧੇਰੇ ਜਾਣਕਾਰੀ ਪ੍ਰਾਪਤ ਕਰ ਕੇ ਆਪਣੇ ਬੱਚੇ ਨੂੰ ਇਨ੍ਹਾਂ ਤੋਂ ਬਚਣ ਲਈ ਪ੍ਰੇਰਦੇ ਰਹੋ।

ਨਸ਼ਿਆਂ ਦੇ ਹੜ੍ਹ ਨੂੰ ਰੋਕਣ ਲਈ ਸਕੂਲੀ ਪਾਠ-ਕ੍ਰਮਾਂ ਵਿਚ ਨਸ਼ਿਆਂ ਦੇ ਨੁਕਸਾਨ ਬਾਰੇ ਇੱਕ ਲੇਖ ਜ਼ਰੂਰ ਹੋਵੇ। ਸਕੂਲਾਂ-ਕਾਲਜਾਂ ਵਿਚ ਨਸ਼ਿਆਂ ਦੇ ਵਿਰੋਧ ਵਿਚ ਭਾਸ਼ਣ ਮੁਕਾਬਲੇ, ਗੋਸ਼ਟੀਆਂ, ਨਾਟਕ ਤੇ ਹੋਰ ਉਸਾਰੂ ਮੁਕਾਬਲੇ ਕਰਵਾਏ ਜਾਣੇ ਚਾਹੀਦੇ ਹਨ। ਨਸ਼ਿਆਂ ਦੇ ਹੜ੍ਹ ਵਿਚ ਰੁੜ੍ਹੇ ਜਾਂਦੇ ਪੰਜਾਬ ਨੂੰ ਬਚਾਉਣਾ ਸਮੇਂ ਦੀ ਮੁੱਖ ਲੋੜ ਹੈ। ਇਸ ਕਾਰਜ ਲਈ ਅਧਿਆਪਕ, ਮਾਂ-ਬਾਪ, ਧਾਰਮਿਕ ਪ੍ਰਚਾਰਕ, ਸਮਾਜ-ਸੇਵੀ ਸੰਸਥਾਵਾਂ ਆਪਣਾ ਯੋਗਦਾਨ ਪਾ ਕੇ ਸਮਾਜ ਪ੍ਰਤੀ ਬਹੁਤ ਵੱਡੀ ਸੇਵਾ ਨਿਭਾ ਸਕਦੀਆਂ ਹਨ। ■




# ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਦੀ ਗ੍ਰਾਂਟ ਜਾਰੀ ਕਰੇ ਕੇਂਦਰ ਸਰਕਾਰ -ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੨ ਜਨਵਰੀ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਹੈ ਕਿ ਕੇਂਦਰ ਸਰਕਾਰ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਵਿਖੇ ਚੱਲ ਰਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਦੀ ਗ੍ਰਾਂਟ ਤੁਰੰਤ ਜਾਰੀ ਕਰਨੀ ਚਾਹੀਦੀ ਹੈ, ਤਾਂ ਜੋ ਖੋਜ ਕੇਂਦਰ ਵੱਲੋਂ ਅਰੰਭੇ ਕਾਰਜ ਪ੍ਰਭਾਵਿਤ ਨਾ ਹੋਣ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਨੇ ਆਪਣੇ ਸਥਾਪਨਾ ਦੇ ਥੋੜ੍ਹੇ ਜਿਹੇ ਸਮੇਂ ਅੰਦਰ ਹੀ ਜ਼ਿਕਰਯੋਗ ਕਾਰਜ ਕੀਤੇ ਹਨ ਅਤੇ ਸਰਕਾਰ ਨੂੰ ਖੋਜ ਕੇਂਦਰ ਦੀ ਪ੍ਰਵਾਨਿਤ ਗ੍ਰਾਂਟ ਜਾਰੀ ਕਰਨ ਲਈ ਸੁਹਿਰਦ ਭਾਵਨਾ ਦਿਖਾਉਣੀ ਚਾਹੀਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇਹ ਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਪੰਜਾਹ ਸਾਲਾ ਪ੍ਰਕਾਸ਼ ਗੁਰਪੁਰਬ ਸਮਾਗਮਾਂ ਨਾਲ ਸੰਬੰਧਿਤ ਹੈ, ਜਿਸ ਦੇ ਮੱਦੇਨਜ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਵੱਲੋਂ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਸਬੰਧੀ ਖੋਜ ਕਾਰਜ ਕੀਤੇ ਜਾਣੇ ਹਨ। ਇਹ ਸਭ ਕਾਰਜ ਗ੍ਰਾਂਟ ਸਮੇਂ ਸਿਰ ਮਿਲਣ ਨਾਲ ਹੀ ਸੰਭਵ ਹੋ ਸਕਣਗੇ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਸਰਬਸਾਂਝੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ ਰਾਹੀਂ ਕੀਤੇ ਜਾਣ ਵਾਲੇ ਖੋਜ ਕਾਰਜ ਸਮੁੱਚੀ ਮਨੁੱਖਤਾ ਲਈ ਸੇਧ ਦੇਣ ਵਾਲੇ ਹਨ। ਉਨ੍ਹਾਂ ਇਹ ਵੀ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਸਬੰਧੀ ਕੇਂਦਰ ਸਰਕਾਰ ਨਾਲ ਜਲਦ ਹੀ ਰਾਬਤਾ ਵੀ ਬਣਾਇਆ ਜਾਵੇਗਾ।

# ੧੯੮੪ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਲਈ ਸ੍ਰੀ ਅਕਾਲ ਤਖ਼ਤ ਸਮੇਤ ਹੋਰ ਗੁਰੂ-ਘਰਾਂ ਵਿਚ ਹੋਈ ਅਰਦਾਸ

ਸ੍ਰੀ ਅੰਮ੍ਰਿਤਸਰ, ੧੦ ਜਨਵਰੀ: ਸੰਨ ੧੯੮੪ ਵਿਚ ਹੋਏ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਸਵੇਰ ਦੇ ਨਿੱਤਨੇਮ ਮਗਰੋਂ ਅਰਦਾਸ ਬੇਨਤੀ ਕੀਤੀ

ਗਈ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਸਿੱਖ ਜਗਤ ਨੂੰ ਅਪੀਲ ਕੀਤੀ ਗਈ ਸੀ ਕਿ ੧੦ ਜਨਵਰੀ ਨੂੰ ਦੇਸ਼-ਵਿਦੇਸ਼ ਦੇ ਗੁਰਦੁਆਰਾ ਸਾਹਿਬਾਨ ਅੰਦਰ ਸੰਗਤ ਸਿੱਖ ਕਤਲੇਆਮ ਦੇ ਸਾਰੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਅਰਦਾਸ ਕਰੇ। ਇਸੇ ਅਪੀਲ ਦੇ ਮੱਦੇਨਜ਼ਰ ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਸਮੂਹ ਗੁਰੂ-ਘਰਾਂ ਵਿਚ ਅਰਦਾਸ ਹੋਈ, ਉੱਥੇ ਹੀ ਹੋਰ ਸਥਾਨਕ ਗੁਰਦੁਆਰਿਆਂ ਵਿਚ ਵੀ ਸੰਗਤ ਅਰਦਾਸ ਲਈ ਜੁੜੀ। ਇੱਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੂਹ ਵਿਖੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਰਦਾਸ ਸਮਾਗਮ ਹੋਇਆ, ਜਿਸ ਵਿਚ ਮੁੱਖ ਗ੍ਰੰਥੀ ਭਾਈ ਮਲਕੀਤ ਸਿੰਘ ਨੇ ਅਰਦਾਸ ਕੀਤੀ। ਇਸ ਸਮਾਗਮ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਭਾਈ ਰਾਮ ਸਿੰਘ, ਸ. ਭਗਵੰਤ ਸਿੰਘ ਸਿਆਲਕਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਸ੍ਰੀ ਦਰਬਾਰ ਸਾਹਿਬ ਦੇ ਵਧੀਕ ਮੈਨੇਜਰ ਰਾਜਿੰਦਰ ਸਿੰਘ ਰੂਬੀ ਸਮੇਤ ਵੱਡੀ ਗਿਣਤੀ ਵਿਚ ਸਟਾਫ਼ ਮੈਂਬਰ ਤੇ ਸੰਗਤ ਹਾਜ਼ਰ ਸੀ। ਇਸੇ ਦੌਰਾਨ ਹੀ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ, ਸ੍ਰੀ ਅੰਮ੍ਰਿਤਸਰ ਸਮੇਤ ਨੇੜਲੇ ਹੋਰ ਗੁਰਦੁਆਰਾ ਸਾਹਿਬਾਨ ਵਿਖੇ ਵੀ ਅਰਦਾਸ ਕੀਤੀ ਗਈ।

## ਬਿਹਾਰ ਦੇ ਗੁਰਦੁਆਰਾ ਨਾਨਕ ਸ਼ੀਤਲ ਕੁੰਡ ਦੀ ਬਣੇਗੀ ਵਿਸ਼ਾਲ ਇਮਾਰਤ-ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੧੧ ਜਨਵਰੀ: ਬਿਹਾਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਸ਼ੀਤਲ ਕੁੰਡ ਵਿਖੇ ਗੁਰਦੁਆਰਾ ਸਾਹਿਬ ਦੀ ਵਿਸ਼ਾਲ ਇਮਾਰਤ ਬਣਾਉਣ ਦਾ ਉਪਰਾਲਾ ਕੀਤਾ ਗਿਆ ਹੈ। ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਬਿਹਾਰ ਦੇ ਮੁੱਖ ਮੰਤਰੀ ਨਿਤਿਸ਼ ਕੁਮਾਰ ਵੱਲੋਂ ਨੀਂਹ-ਪੱਥਰ ਰੱਖਿਆ ਗਿਆ। ਇਸ ਮੌਕੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੁੱਖ ਮੰਤਰੀ ਨਿਤਿਸ਼ ਕੁਮਾਰ ਦਾ ਧੰਨਵਾਦ ਕਰਦਿਆਂ ਕਿਹਾ ਕਿ ਇਸ ਨਾਲ ਸਿੱਖਾਂ ਦੇ ਦਿਲਾਂ ਵਿਚ ਉਨ੍ਹਾਂ ਦਾ ਆਦਰ-ਸਤਿਕਾਰ ਹੋਰ ਵਧ ਗਿਆ ਹੈ। ਇਸ ਨਾਲ ਪੰਜਾਬ ਅਤੇ ਬਿਹਾਰ ਦੇ ਲੋਕਾਂ ਦਾ ਆਪਸੀ ਪਿਆਰ ਵਧੇਗਾ। ਉਨ੍ਹਾਂ ਬਿਹਾਰ ਦੇ ਮੁੱਖ ਮੰਤਰੀ ਸ੍ਰੀ ਨਿਤਿਸ਼ ਕੁਮਾਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਦੇ ਸ਼ਤਾਬਦੀ ਸਮਾਗਮਾਂ ਵਿਚ ਸ਼ਿਰਕਤ ਦਾ ਸੱਦਾ ਵੀ ਦਿੱਤਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਇਸ ਗੁਰਦੁਆਰਾ ਸਾਹਿਬ ਦੀ ਸੁੰਦਰ ਇਮਾਰਤ ਦੀ ਕਾਰ-ਸੇਵਾ ਬਾਬਾ ਮਹਿੰਦਰ ਸਿੰਘ ਜੀ ਯੂ. ਕੇ. ਵਾਲਿਆਂ ਵੱਲੋਂ ਕੀਤੀ ਜਾਵੇਗੀ, ਜੋ ਕਿ ਅਤਿ

ਅਧੁਨਿਕ ਸਹੂਲਤਾਂ ਨਾਲ ਲੈਸ ਲੰਗਰ ਹਾਲ, ਪਾਰਕਿੰਗ ਅਤੇ ਅਤਿ ਸੁੰਦਰ ਦਰਬਾਰ ਸਾਹਿਬ ਸੰਗਤ ਦੇ ਸਹਿਯੋਗ ਨਾਲ ਉਸਾਰੀ ਕਰਵਾਉਣਗੇ। ਇਸ ਮੌਕੇ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਨੇ ਅਰਦਾਸ ਕੀਤੀ। ਇਸ ਮੌਕੇ 'ਤੇ ਮੁੱਖ ਮੰਤਰੀ ਨਿਤਿਸ਼ ਕੁਮਾਰ ਨੇ ਸੰਗਤ ਨਾਲ ਆਪਣੇ ਵਿਚਾਰ ਸਾਂਝੇ ਕਰਦਿਆਂ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਨਾਲ ਪਵਿੱਤਰ ਹੋਏ ਇਸ ਸ਼ੀਤਲ ਕੁੰਡ ਦੇ ਸਥਾਨ 'ਤੇ ਖ਼ੂਬਸੂਰਤ ਇਮਾਰਤ ਉਸਾਰੀ ਜਾ ਰਹੀ ਹੈ। ਉਨ੍ਹਾਂ ਇਹ ਵੀ ਕਿਹਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੫੦-ਸਾਲਾ ਪ੍ਰਕਾਸ਼ ਗੁਰਪੁਰਬ ਵੱਡੇ ਪੱਧਰ 'ਤੇ ਮਨਾ ਕੇ ਉਨ੍ਹਾਂ ਆਪਣਾ ਫ਼ਰਜ਼ ਪੂਰਾ ਕੀਤਾ ਹੈ। ਉਨ੍ਹਾਂ ਦੱਸਿਆ ਕਿ ਟੈਂਟ ਸਿਟੀ ਦੀ ਜਗ੍ਹਾ ਪੱਕਾ ਕਨਵੈਨਸ਼ਨ ਬਣਾਇਆ ਜਾਵੇਗਾ, ਜਿਸ ਦਾ ਪ੍ਰਬੰਧ ਤਖ਼ਤ ਸ੍ਰੀ ਪਟਨਾ ਸਾਹਿਬ ਕੋਲ ਰਹੇਗਾ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਪ੍ਰਧਾਨ ਸ. ਅਵਤਾਰ ਸਿੰਘ ਹਿੱਤ, ਮੀਤ ਪ੍ਰਧਾਨ ਸ. ਗੁਰਮੀਤ ਸਿੰਘ, ਜਨਰਲ ਸਕੱਤਰ ਸ. ਮਹਿੰਦਰਪਾਲ ਸਿੰਘ, ਸ. ਤਰਲੋਚਨ ਸਿੰਘ, ਸ. ਕਮਿਕਰ ਸਿੰਘ, ਸ. ਹਰਬੰਸ ਸਿੰਘ ਆਦਿ ਹਾਜ਼ਰ ਸਨ।

## ਧੁੱਪਸੜੀ ਵਿਖੇ ਇਕ ਵਿਅਕਤੀ ਵੱਲੋਂ ਬੇਅਦਬੀ ਦੀ ਕੋਸ਼ਿਸ਼ ਦੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤੀ ਨਿੰਦਾ

ਸ੍ਰੀ ਅੰਮ੍ਰਿਤਸਰ, ੧੯ ਜਨਵਰੀ- ਗੁਰਦਾਸਪੁਰ ਜ਼ਿਲ੍ਹੇ ਦੇ ਬਟਾਲਾ ਨੇੜਲੇ ਪਿੰਡ ਧੁੱਪਸੜੀ ਵਿਖੇ ਇੱਕ ਵਿਅਕਤੀ ਵੱਲੋਂ ਗੁਰਦੁਆਰਾ ਸਾਹਿਬ ਵਿਚ ਦਾਖ਼ਲ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਦੀ ਕੋਸ਼ਿਸ਼ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਖ਼ਤ ਸ਼ਬਦਾਂ ਵਿਚ ਨਿੰਦਿਆ ਹੈ। ਉਨ੍ਹਾਂ ਆਖਿਆ ਕਿ ਇਹ ਬੇਹੱਦ ਅਫ਼ਸੋਸਨਾਕ ਹੈ ਕਿ ਇਸ ਘਟਨਾ ਨੂੰ ਅੰਜਾਮ ਦੇਣ ਵਾਲਾ ਇਕ ਪੁਲਿਸ ਅਧਿਕਾਰੀ ਦਾ ਲੜਕਾ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਹੋਰ ਵੀ ਦੁੱਖ ਦੀ ਗੱਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੀਆਂ ਘਟਨਾਵਾਂ ਰੁਕਣ ਦਾ ਨਾਂ ਨਹੀਂ ਲੈ ਰਹੀਆਂ। ਉਨ੍ਹਾਂ ਸਰਕਾਰ ਨੂੰ ਅਜਿਹੇ ਅਨਸਰਾਂ 'ਤੇ ਸ਼ਿਕੰਜਾ ਕੱਸ ਕੇ ਸਖ਼ਤ ਤੋਂ ਸਖ਼ਤ ਕਾਰਵਾਈ ਕਰਨ ਲਈ ਕਿਹਾ। ਉਨ੍ਹਾਂ ਕਿਹਾ ਕਿ ਅਜਿਹੇ ਲੋਕ ਬਖ਼ਸ਼ੇ ਨਹੀਂ ਜਾਣੇ ਚਾਹੀਦੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਸੰਗਤ ਨੂੰ ਅਪੀਲ ਕੀਤੀ ਕਿ ਉਹ ਗੁਰਦੁਆਰਾ ਸਾਹਿਬਾਨ ਦੀ ਨਿਗਰਾਨੀ ਅਤੇ ਸੇਵਾ-ਸੰਭਾਲ ਲਈ ਪੁਖਤਾ ਪ੍ਰਬੰਧ ਕਰਨ ਤਾਂ ਜੋ ਅੱਗੇ ਤੋਂ ਅਜਿਹੀਆਂ ਘਟਨਾਵਾਂ ਨਾ ਵਾਪਰਨ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਾਂਸ਼ੀਪੁਰ (ਉਤਰਾਖੰਡ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੨ ਅਕਤੂਬਰ, ੨੦੧੮ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਗਾਦਲਾ, ਬਾਦੀਗੜ੍ਹ, ਜ਼ਿਲ੍ਹਾ ਬਿਜਨੌਰ (ਯੂ. ਪੀ.) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੫੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਇਸ ਤੋਂ ਇਲਾਵਾ ਮਿਸ਼ਨ ਵੱਲੋਂ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਨਾਨਕ ਮਤਾ ਸਾਹਿਬ ਦੇ ਸਹਿਯੋਗ ਨਾਲ ਗੁਰਦੁਆਰਾ ਸ੍ਰੀ ਭੰਡਾਰਾ ਸਾਹਿਬ ਵਿਖੇ ੭ ਤੇ ੮ ਨਵੰਬਰ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੩੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੧੭ ਅਕਤੂਬਰ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ਕੁੱਲ ੬੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਭੂਰਾ ਕੋਹਨਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਹੀਰਾ ਸਿੰਘ ਮਨਿਹਾਲਾ ਅਤੇ ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਯਾਦ ਵਿਚ ੨੧ ਅਕਤੂਬਰ, ੨੦੧੮ ਨੂੰ ਗੁਰਦੁਆਰਾ ਖਾਲਸਾ ਦਰਬਾਰ, ਪਿੰਡ ਭੂਰਾ ਕੋਹਨਾ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ਭਾਈ ਮਨਜੀਤ ਸਿੰਘ ਭੂਰਾ ਕੋਹਨਾ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੂਹ ਸੰਗਤਾਂ ਦੇ ਸਹਿਯੋਗ ਨਾਲ ਸਾਲਾਨਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਗੁਰਮਤਿ ਸਮਾਗਮ ਦੌਰਾਨ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ਕੁੱਲ ੪੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ ਅਤੇ ਭਾਈ ਸਿਮਰਨਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ ਦੇ ਸਹਿਯੋਗ ਨਾਲ ਪਿੰਡ ਨੱਥੂ ਖਹਿਰਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੩੧ ਅਕਤੂਬਰ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੧੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■